੧ ਓ ਸਤਿਗੁਰਪ੍ਰਸਾਦਿ ॥

ਸ੍ਰੀ ਮੁਖਵਾਕ ਪਾਤਸ਼ਾਹੀ ੧੦

# ੨੦ ਸਵੱਯੇ ਤੇ ੧੦ ਦੋਹਰੇ

## ਸਟੀਕ


ਟੀਕਾ ਕਾਰਃ-

ਪੰ: ਕਰਤਾਰ ਸਿੰਘ ਜੀ

ਦਾਖਾ



ਪ੍ਰਕਾਸ਼ਕਃ-

ਗਿਃ ਰਘਬੀਰ ਸਿੰਘ

ਦਾਖਾ, ਜ਼ਿਲਾ ਲੁਧਿਆਣਾ।

ਮੁੱਲ ੦-੬-੦

# ਸਮਰਪਣ !

ਇਹ ਟੀਕਾ "ਸਿੱਖ ਸੇਵਕ ਜੱਥਾ ਜ਼ਿਲਾ ਲੁਧਿਆਣਾ" ਦੀ ਪਵਿੱਤ੍ਰ ਸੇਵਾ ਵਿਖੇ ਨਿਮਾਣੀ ਭੇਟਾ ਦੇ ਤੌਰ ਪਰ ਅਰਪਣ ਹੈ । 'ਜੱਥਾ' ਇਸ ਦੇ ਸਰਬ ਪ੍ਰਕਾਰ ਦੇ ਅਧਿਕਾਰਾਂ ਦਾ ਮਾਲਕ ਹੈ ।

ਅਧਮ ਦਾਸ—"ਕਰਤਾ"



# ਭੂਮਿਕਾ !

ਛਪੈ ਛੰਦ :–

ਬੇਦ ਭੇਦੁ ਨਹੀਂ ਲਖੈਂ ਬ੍ਰਹਮ ਬ੍ਰਹਮਾ ਨਹੀਂ ਬੁੱਝੈਂ । ਬਿਆਸ ਪਰਾਸੁਰ ਸ਼ੁਕ ਸਨਾਦਿ ਸ਼ਿਵ ਅੰਤੁ ਨ ਸੁੱਝੈਂ । ਸਨਤਿ ਕੁਮਾਰ ਸਨਕਾਦਿ ਸਰਬ ਜਉ ਸਮਾਂ ਨ ਪਾਵਹਿਂ । ਲਖ ਲਖਮੀ ਲਖ ਬਿਸ਼ਨ ਕਿਸ਼ਨ ਕਈ ਨੇਤ ਬਤਾਵਹਿਂ । ਅਸੰਭ ਰੂਪ ਅਨਭੈ ਪ੍ਰਭਾ ਅਤਿ ਬਲਿਸ਼ਟ ਜਲਿ ਥਲਿ ਕਰਣ । ਅਚੁੱਤ ਅਨੰਤ ਅਦ੍ਵੈ ਅਮਿਤ ਨਾਥ ਨਿਰੰਜਨ ਤਵ ਸ਼ਰਣ ॥ ॥੧॥੩੨॥ ਅਚੁੱਤ ਅਭੈ ਅਭੇਦ ਅਮਿੱਤ ਆਖੰਡ ਅਤੁਲ ਬਲ । ਅਟਲ ਅਨੰਤ ਅਨਾਦਿ ਅਖੈ ਅਖੰਡ ਪ੍ਰਬਲ ਦਲ । ਅਮਿੱਤ ਅਮਿੱਤ ਅਨਤੋਲ ਅਭੂ ਅਨਭੇਦ ਅਭੰਜਨ । ਅਨਬਿਕਾਰ ਆਤਮ ਸਰੂਪ ਸੁਰ ਨਰ ਮੁਨਿ ਰੰਜਨ । ਅਬਿਕਾਰ ਰੂਪ ਅਨਭੈ ਸਦਾ ਮੁਨਿ ਜਨ ਗਨ ਬੰਦਤ ਚਰਨ । ਭਵ ਭਰਨ ਕਰਨ ਦੁਖ ਦੋਖ ਹਰਨ ਅਤਿ ਪ੍ਰਤਾਪ ਭ੍ਰਮ ਭੈ ਹਰਨ ।

[ਗਿਆਨ ਪ੍ਰਬੋਧ

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ। ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥ ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ। ਹਾਰਿ ਪਰਿਓ ਸੁਆਮੀ ਕੇ ਦੁਆਰੈ ਦੀਜੈ ਬੁਧਿ ਬਿਬੇਕਾ ॥੧॥ਰਹਾਉ॥ ਮੋਨਿ ਭਇਓ ਅਰ ਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ। ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨॥ ਮਨਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ। ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥ ਕਨਿਕ ਕਾਮਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ। ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥੪॥ ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ। ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥ ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ। ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥ ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ। ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥੭॥ ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ। ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮॥ ਤੇਰੋ ਸੇਵਕੁ ਇਹ ਰੰਗਿ ਮਾਤਾ। ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ਰਹਾਉ ਦੂਜਾ॥੧॥੩॥ [ਸੋਰਠ ਮਹਲਾ ੫

ਨੋਟ-ਸਤਿਗੁਰੂ ਜੀ ਦੀ ਪਰਮ ਪਵਿਤ੍ਰ ਤੇ ਸਰਬ ਉੱਚ ਬਾਣੀ ਲਈ 'ਦਾਸ' ਆਪਣੇ ਵਿਚ ਕੋਈ ਭੂਮਿਕਾ ਲਿਖਣ ਦੀ ਯੋਗਤਾ ਨ ਮਿਲਣ ਦੇ ਕਾਰਣ 'ਗੁਰੂ' ਜੀ ਦੇ ਪਵਿਤ੍ਰ ਪਦਾਂ ਵਿਚ ਹੀ ਮੰਗਲ ਮਈ ਭੂਮਿਕਾ ਲਿਖਣ ਦਾ ਯਤਨ ਕਰਦਾ ਹੈ।

ਅਧਮ ਦਾਸ-"ਟੀਕਾ ਕਾਰ"

———

੧ ੴ ਸਤਿਗੁਰਪ੍ਰਸਾਦਿ ॥

# ਬਿਨੈਂ !

(੧) ਸਤਿਗੁਰੂ ਦਸਮ ਪਾਤਸ਼ਾਹ ਜੀ (ਜੋ ਸਰਵ ਵਿਦਯਾਵਾਂ ਦੇ ਅਧਿਸਟਾਤਾ ਹੋਏ ਹਨ) ਨੇ ਆਪਣੇ ਦਰਬਾਰ ਵਿਖੇ ਸੂਰਬੀਰ ਜੋਧੇ, ਪੂਰਣ ਰਾਗੀ ਤੇ ਵਿਦਵਾਨਾਂ ਦੇ ਸਾਥ ਹੀ ਬਹੁਤ ਸਾਰੇ ਕਵੀਆਂ ਨੂੰ ਭੀ ਆਪਣੀ ਹਜ਼ੂਰੀ ਦਾ ਮਾਣ ਬਖਸ਼ਿਆ ਹੋਇਆ ਸੀ, ਤੇ ਪ੍ਰਸੰਨਤਾ ਸਹਤ ਉਨ੍ਹਾਂ ਦੀ ਕਵਿਤਾ ਸ੍ਰਵਣ ਕਰਕੇ ਵਡਿਆਇਆ ਕਰਦੇ ਸਨ, ਤੇ ਸਤਿਗੁਰੂ ਜੀ ਆਪ ਭੀ ਆਪਣੇ ਪਵਿਤ੍ਰ ਉਪਦੇਸ਼ਾਂ ਨੂੰ ਕਾਵਯ ਦੀ ਮਨ ਮੋਹਣੀ ਰੀਤੀ ਦੁਆਰਾ ਜਗਿਆਸੂਆਂ ਦੇ ਹਿਰਦਿਆਂ ਵਿਖੇ ਪ੍ਰਵੇਸ਼ ਕਰਕੇ ਨਿਹਾਲ ਕੀਤਾ ਕਰਦੇ ਸਨ, ਆਪ ਦੀ ਸਮੂਹ ਬਾਣੀ ਵਿਖੇ ਅਨੰਤ ਭੇਦਾਂ ਦੁਆਰਾ ਕਾਵਯ ਦੇ ਪਦਾਰਥ ਨਿਰੂਪਣ ਕੀਤੇ ਹੋਏ ਸਾਬਤ ਹੁੰਦੇ ਹਨ।

(੨) ਦਾਸ ਨੇ ਅਕਾਲ ਉਸਤਤ ਵਿੱਚੋਂ ੨੦ ਸਵੱਯਾਂ (ਜਿਨ੍ਹਾਂ ਨੂੰ ਖਾਲਸਾ ਜੀ ਅੱਡ ਅੱਡ ਨਿੱਤ ਨੇਮ ਤੇ ਅੰਮ੍ਰਿਤ ਪ੍ਰਚਾਰ ਦੀਆਂ ਬਾਣੀਆਂ ਵਿਖੇ ਪੜ੍ਹਦਾ ਹੈ) ਦਾ ਉਕਤ ਰੀਤੀ ਨਾਲ ਪੰਜਾਬੀ ਅਨੁਵਾਦ ਕਰਨ ਦਾ

ਯਤਨ ਕੀਤਾ ਹੈ, ਇਸ ਲਈ ਕਿ ਗੁਰਮੁਖਾਂ ਨੂੰ ਐਸੀ ਪਵਿੱਤ੍ਰ ਬਾਣੀ ਦੇ ਅਰਥ ਸਮਝਣ ਵਿਚ ਔਖ ਨਾਂ ਰਹੇ ਤੇ ਸਹਜੇ ਹੀ ਉੱਚ ਆਸ਼ੇ ਨੂੰ ਸਮਝ ਲੈਣ।

(੩) ਚਾਹੇ ਅੱਗੇ ਭੀ ਇੱਕ ਦੋ ਸੱਜਣਾਂ ਵੱਲੋਂ ਇਹ ਯਤਨ ਕੀਤਾ ਗਿਆ ਹੈ, ਪਰ ਉਨ੍ਹਾਂ ਦੇ ਕੀਤੇ ਅਰਥਾਂ ਵਿੱਚ ਪੁਨਰੁਕਤੀ ਆਦੀ ਦੋਸ਼ ਅਤੇ ਅਤੀ ਵਿਸਥਾਰ ਯਾ ਸੰਖੇਪ ਕਰਕੇ ਤਾਤਪਰਜ ਸਮਝਣ ਵਲੋਂ ਕਠਨਤਾ ਕਰਕੇ ਪੂਰਣ ਲਾਭ ਨਹੀਂ ਹੋ ਸਕਿਆ ਅਤੇ ਲੋੜ ਜਿਉਂ ਕੀ ਤਿਉਂ ਰਹੀ, ਅਰ ਅਕਾਲ ਉਸਤਤ ਵਿਚੋਂ ਅੰਕ ੨੦੧ ਤੋਂ ੨੧੦ ਤੱਕ ਦਸ ਦੋਹਰਿਆਂ ਨੂੰ ਕਾਵ੍ਯ ਵਲੋਂ ਕੋਰੇ ਸੱਜਣਾਂ ਨੇ ਕੇਵਲ ਪ੍ਰਸ਼ਨ ਰੂਪ ਕਹਿਕੇ ਇਨ੍ਹਾਂ ਦੇ ਉੱਤ੍ਰ ਕਿਸੇ ਹੋਰ ਸਥਾਨ ਤੋਂ ਟੋਲਣ ਲਈ ਪ੍ਰੇਰਨਾਂ ਕੀਤੀ ਤੇ ਨਾ ਮਿਲ ਸੱਕਣ ਦੀ ਹਾਲਤ ਵਿੱਚ ਇਨ੍ਹਾਂ ਨੂੰ ਬਾਣੀ ਵਿਚੋਂ ਕੱਢਣ ਦੇ ਫਤਵੇ ਜਾਰੀ ਕੀਤੇ, ਪਰ ਸਤਿਗੁਰੂ ਦੀ ਪਵਿਤ੍ਰ ਕਾਵ੍ਯ ਮਈ ਬਾਣੀ ਅਜੇਹੇ ਦੋਸ਼ਾਂ ਤੋਂ ਰਹਿਤ ਹੈ। ਦਾਸ ਨੇ ਖਾ: ਸਮਾਚਾਰ ਜਿ: ੧੩ ਨੰ: ੪੬ ਦੁਆਰਾ ਇਹ ਪ੍ਰਸ਼ਨ ਪੰਥ ਅੱਗੇ ਪੇਸ਼ ਕੀਤਾ। ਉੱਤ੍ਰ ਵਿਚ ਭਾਈ ਕਰਤਾਰ ਸਿੰਘ ਜੀ ਦਾਖਾ ਨਿਵਾਸੀ ਨੇ (ਜੋ ਕਾਵ੍ਯ ਵਿੱਦਯਾ ਦੇ ਗੂਹੜੇ ਭੇਤੀ ਹਨ) ਖਾ: ਸਮਾਚਾਰ ਜਿ: ੧੪ ਨੰ: ੧੫ ਵਿਚ ਲੇਖ ਛਪਵਾਇਆ ਤੇ ਦਾਸ ਨੂੰ ਵਿਸਥਾਰ ਸਹਤ ਉੱਤ੍ਰ ਜਾਂ ਅਰਥ ਪ੍ਰਦਾਨ ਕੀਤੇ, ਉਹ ਭੀ 'ਗੁਰਬਾਣੀ' ਦੇ ਕ੍ਰਮ ਅਨੁਸਾਰ ਇਨ੍ਹਾਂ ਸਵੱਯਾਂ ਦੇ ਵਿਚਾਲੇ ਲਿਖੇ ਗਏ ਹਨ।

(੪) ਸਵੱਯਾਂ ਦਾ ਵਿਸ਼ਯ ਕ੍ਰਮ ਇਉਂ ਹੈ ਕਿ ਪਹਿਲੇ ਉਨ੍ਹਾਂ ਹੇਠ ਪਦ ਅਰਥ ਫੇਰ ਸੁਮੁੱਚਯਾਰਥ ਅਤੇ ਪਿਛੋਂ ਭਾਵਾਰਥ ਕੱਢਿਆ ਹੈ। ਦੋਹਰਿਆਂ ਵਿਚਲੇ ਪ੍ਰਸ਼ਨਾਂ ਉਪਰ ਸੌਖ ਲਈ ਅੰਕ ਅਤੇ ਫੇਰ ਲੋੜ ਅਨੁਸਾਰ ਪਦ ਅਰਥ ਲਿਖੇ ਹਨ। ਉਸ ਤੋਂ ਉਪ੍ਰੰਤ ਉਨ੍ਹਾਂ ਦੀ ਪ੍ਰਸ਼ਨ ਰੂਪ ਪ੍ਰਤੀਤੀ ਮੰਨਕੇ ਉੱਤ੍ਰ ਪ੍ਰਕਾਸ਼ ਕਰਨ ਲਈ ਕੁੰਜੀ ਰੂਪ ਸੂਚਨਾ ਦੇ ਕੇ ਪਿਛੋਂ ਸਰਲ ਅਰਥ ਕੀਤਾ ਹੈ। ਦੋਹੀਂ ਥਾਈਂ ਯਥਾ ਯੋਗ੍ਯ ਟਿੱਪਣੀ ਭੀ ਵਰਤੀ ਹੈ।

(੫) ਸਤਿਗੁਰੂ ਜੀ ਨੇ ਇਨ੍ਹਾਂ ਸਵੱਯਾਂ ਤੇ ਦੋਹਰਿਆਂ ਵਿਚ ਪਖੰਡ ਦਾ ਖੰਡਨ ਤੇ ਵਾਹਿਗੁਰੂ ਦੀ ਪ੍ਰਾਪਤੀ ਦੇ ਯਥਾਰਥ ਸਾਧਨ ਵਰਨਨ ਕੀਤੇ ਹਨ, ਸੋ ਪੂਰਣ ਆਸ਼ਾ ਹੈ ਕਿ ਪ੍ਰੇਮੀ ਜਨ ਦਾਸ ਦੀ ਕੇਵਲ ਉਮੰਗ ਮਾਤ੍ਰ ਤੁੱਛ ਸੇਵਾ ਨੂੰ ਪ੍ਰਵਾਣ ਕਰਕੇ ਅਰ ਕੋਈ ਉਕਾਈ (ਜੋ ਦਾਸ ਪਾਸੋਂ ਹੋ ਗਈ ਹੋਵੇ) ਦੱਸਕੇ ਕ੍ਰਿਤਾਰਥ ਕਰਨਗੇ, ਤਾਂਕਿ ਅਗਲੀ ਵੇਰ ਸੁਧਾਈ ਕੀਤੀ ਜਾਵੇ।

| | |
|---|---|
| ੧੧ ਮਾਰਚ ੧੯੧੩<br>ਪਿੰਡ 'ਰੁੜਕਾ'<br>ਡਾ: ਦਾਖਾ (ਲੁਧਿਆਣਾ) | ਪ੍ਰਾਰਥਕ<br>ਖਾਲਸੇ ਜੀ ਦਾ ਅਧਮ ਦਾਸ–<br>**ਸੱਜਨ ਸਿੰਘ** |

ੴ ਸਤਿਗੁਰ ਪ੍ਰਸਾਦਿ ॥



# ਤ੍ਵ ਪ੍ਰਸਾਦਿ-ਸਵੱਯੇ*

(੧) ਸ੍ਰਾਵਗ ਸੁੱਧ ਸਮੂਹ ਸਿਧਾਨ ਕੇ, ਦੇਖ †ਫਿਰਿਓ ਘਰ ਜੋਗ ਜਤੀਕੇ। ਸੂਰ ਸੁਰਾਰਦਨ ਸੁੱਧ ਸੁਧਾਦਿਕ, ਸੰਤ ਸਮੂਹ ਅਨੇਕ ਮਤੀ ਕੇ। ਸਾਰੇ ਹੀ ਦੇਸ ਕੋ ਦੇਖ †ਰਹਿਓ ਮਤ, ਕੋਊ ਨ ਦੇਖੀਅਤ ਪ੍ਰਾਨ ਪਤੀਕੇ। ਸ੍ਰੀ ਭਗਵਾਨ ਕੀ ਭਾਇ

---

*ਇਹ ਸਵੱਯੇ ੨੩ ਵਰਣਾਂ ਦੇ ਇੰਦਵ ਛੰਦ ਕਰਕੇ ਪ੍ਰਸਿੱਧ ਹਨ, ਜਿਨ੍ਹਾਂ ਵਿਚ ੭ ਭਗਣ ਗਣ ਤੇ ਅੰਤ ਵਿੱਚ ਦੋ ਗੁਰੂ ਵਰਣ ਹੁੰਦੇ ਹਨ। ਜੈਸੇ ਇਹ ਰੂਪ ਹੈ :-

SII, SII, SII, SII, SII, SII, SII, SS।

†ਰਯੋ ਹਯੋ ਇੱਕ ਗੁਰੂ ਵਰਣ ਸਮਝਣਾ।

# ਕ੍ਰਿਪਾ ਹੂੰ ਤੇ, ਏਕ ਰਤੀ ਬਿਨੁ ਏਕ ਰਤੀਕੇ‡ ॥ ॥੧॥੨੧॥

ਤ੍ਵ ਪ੍ਰਸਾਦਿ=ਤੇਰੀ ਕਿਰਪਾ, ਸਵੱਯੇ।

{ ਸ੍ਰਾਵਗ=ਸ੍ਰਾਉਗੀ (ਜੈਨ) ਮਤ। ਸੁਧ=ਪਵਿੱਤ੍ਰ, ਉੱਤਮ। ਸੂਰ=ਬਹਾਦਰ, ਸੁਰਾਰਦਨ=(ਸੁਰ+ਅਰਦਨ=ਦੇਵਤਿਆਂ ਦਾ ਨਾਸ ਕਰਨ ਹਾਰੇ) ਦੈਂਤ। *ਸੁਧਾਦਿਕ=(ਸੁਧਾ=ਅੰਮ੍ਰਿਤ+ਆਦਿਕ=ਛਕਣ ਵਾਲੇ) ਦੇਵਤੇ। †ਪ੍ਰਾਨਪਤਿ=ਸੁਆਸਾਂ ਦਾ ਸੁਆਮੀ, ਵਾਹਿਗੁਰੂ । ਭਾਇ=ਭਾਵਨਾ, ਸਰਧਾ । ਰਤੀ=ਪ੍ਰੀਤੀ । ਰੱਤੀ=ਤੋਲ ੮ ਚਾਵਲ ਭਰ। ਸਮੂਹ=ਬਹੁਤ ਸਾਰੇ। }

**ਅਰਥ**—ਬਹੁਤ ਸਾਰੇ ਸ੍ਰਾਉਗੀ, ਸੁਧ (ਰਹਣ ਵਾਲੇ ਕਰਮ ਕਾਂਡੀ) ਸਿੱਧ, ਜੋਗੀ, ਜਤੀ, ਸੂਰਮੇਂ, ਦੈਂਤ, ਦੇਵਤੇ ਅਤੇ ਅਨੇਕਾਂ ਹੀ ਮੱਤਾਂ ਵਾਲੇ ਨਾਮ ਧਰੀਕ) ਸੰਤ, (ਪਰਖਦੇ ਹੋਏ) ਸਾਰਾ ਹੀ ਦੇਸ ਦੇਖ ਲਿਆ (ਪ੍ਰੰਤੂ) ਪ੍ਰਾਣਾਂ ਦੇ ਸੁਆਮੀ ਵਾਹਿਗੁਰੂ ਦਾ 'ਮਤ' ਪੰਥ ਕੋਈ ਨਾ ਦੇਖਿਆ!

---

‡ਸਵੱਯੇ ਦੇ ਆਦਿ ਵਿੱਚ (੧) ਤੋਂ ਸਵੱਯਾਂ ਦੀ ਸੰਖਿਆ ਦਿੱਤੀ ਹੈ ਤੇ ਅੰਤ ਵਿਚ 'ਅਕਾਲ ਉਸਤਤਿ' ਵਾਲੇ ਅੰਕ ਦਿੱਤੇ ਹਨ, ਜਿਸ ਤੇ ਟੋਲਣ ਲਈ ਸੁਖਾਲ ਰਹੇ।

*ਬਹੁ ਬ੍ਰੀਹ ਸਮਾਸ ਹੈ (ਪੰਜਾਬੀ ਵ੍ਯਾਕਰਣ)।

†ਤਤ ਪੁਰਖ ਸਮਾਸ।

(ਕਾਰਣ ਇਹ ਕਿ) ਪਰਮਾਤਮਾਂ ਦੀ ਭਾਵਨਾਂ ਤੇ ਪ੍ਰੀਤੀ (ਕਰਕੇ ਪ੍ਰਾਪਤਿ ਕਰੀ) ਕ੍ਰਿਪਾ ਤੋਂ ਵਿਹੀਨ (ਸੱਭੇ ਹੀ) ਇੱਕ ਰੱਤੀ (ਤੇਲ, ਤੇ ਮੂਲ) ਦੇ (ਪਾਏ)। 3

**ਭਾਵ**—ਅਕਾਲ ਪੁਰਖ ਦੇ ਨਾਮ ਤੋਂ ਰਹਿਤ 'ਰਸਮ ਪ੍ਰਸਤੀ' ਦੇ ਮਤ ਮਤਾਂਤ੍ਰਾਂ ਦੀ ਢੂੰਢ ਭਾਲ ਤੇ ਪਰਚੋਲ 'ਗੁਰੂ ਸਾਹਿਬ' ਪਰਗਟ ਕਰਦੇ ਹਨ, ਕਿ ਸ੍ਰਾਉਗੀ ਮਤ ਵਾਲੇ:-"ਸਦਾ ਕੁਚੀਲ ਰਹਹ ਦਿਨ ਰਾਤੀ !" "ਦਾਨਹੁ ਤੇ ਇਸਨਾਨਹੁ ਵੰਞੇ ਭਸ ਪਈ ਸਿਰ ਖੁਥੈ" [ਵ: ਮ:] ਗੁਰਵਾਕ ਅਨੁਸਾਰ, ਸਰੀਰ ਤੇ ਵਸਤ੍ਰ ਆਦਿ ਸਾਫ ਨਹੀਂ ਕਰਦੇ, ਇਉਂ ਕਰਨ ਨਾਲ ਜੀਵ ਹਿੰਸਾ ਹੋਣ ਤੋਂ ਡਰਦੇ ਹਨ, ਜਿਸ ਤੇ ਮਹਾਂ ਮਲੀਣ ਰਹਿੰਦੇ ਹਨ, ਤੇ ਇਸ ਮਲੀਣਤਾ ਨੂੰ ਹੀ 'ਸਿਧਿ' ਸਮਝਕੇ ਵਾਹਿਗੁਰੂ ਵੱਲੋਂ ਬੇਮੁਖ ਹੋ ਜਾਂਦੇ ਹਨ, ਅਰ ਕਰਮ ਕਾਂਡੀ ਕੇਵਲ ਆਪਣੇ ਸਰੀਰ ਨੂੰ ਹੀ 'ਸੁਧ' (ਧੋ ਮਾਂਜਕੇ) ਕਰਕੇ ਪਵਿਤ੍ਰ ਬਣੀ ਬੈਠੇ ਹਨ, ਪਰ:- "ਸੂਚੇ ਇਹ ਨਾ ਆਖੀਅਹਿ ਬਹਨ ਜਿ ਪਿੰਡਾ ਧੋਇ। ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ" ਗੁਰ ਆਗਯਾ ਮੂਜਬ ਕਰਤਾਰ ਨੂੰ ਹਿਰਦੇ ਵਿੱਚ ਧਾਰਣ ਨਹੀਂ ਕਰਦੇ। ਸਿੱਧ ਲੋਕ ਰਿੱਧੀਆਂ ਸਿੱਧੀਆਂ ਵਿੱਚ ਫਸਕੇ ਲੋਕਾਂ ਤੋਂ ਆਪਣਾ ਆਦਰ ਸਤਕਾਰ ਕਰਾਉਂਦੇ ਹੋਏ ਸੱਚੇ ਸੁਖ ਵਲੋਂ ਵਾਂਜੇ ਰਹ ਜਾਂਦੇ ਹਨ :-"ਸਿਧ ਹੋਵਾ ਸਿਧਿ ਲਾਈ ਰਿਧਿ ਆਖਾ ਆਉ। ਗੁਪਤ ਪਰਗਟ ਹੋਇ ਬੈਸਾ ਲੋਕ ਰਾਖੈ ਭਾਉ। ਮਤ ਦੇਖ ਭੂਲਾ ਵੀਸਰੈ ਤੇਰਾ

ਚਿਤਿ ਨ ਆਵੈ ਨਾਉ" ਅਤੇ ਜੋਗੀ ਕੇਵਲ ਸਰੀਰ ਪਰ ਭਸਮ ਮਲ ਤੇ ਕੰਨ ਪਿੜਵਾ, ਵਧੀਕ ਤੋਂ ਵਧੀਕ ਪ੍ਰਾਣਾਯਾਮ (ਹਠ ਯੋਗ) ਦੁਆਰਾ ਸਥੂਲ 'ਸਰੀਰ' ਨੂੰ 'ਅਚੱਲ' ਕਰ ਲੈਣ ਨੂੰ ਹੀ ਜੋਗ ਸਮਝਕੇ :—"ਨਾਨਕ ਜੀਵਦਿਆ ਮਰਿ ਰਹੀਐ ਐਸਾ ਜੋਗ ਕਮਾਈਐ। ਵਾਜੇ ਬਾਝਹੁ ਸਿੰਙੀ ਬਾਜੈ ਤਉ ਨਿਰਭਉ ਪਦੁ ਪਾਈਐ। ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤਿ ਇਵ ਪਾਈਐ" ਐਸੇ ਪਵਿਤ੍ਰ ਜੋਗ ਤੋਂ ਅਗਯਾਤ ਹਨ। ਜਤੀ, ਸਿਰਫ ਜਤਨ ਕਰਕੇ 'ਬਿੰਦ' ਰੱਖਣੀ ਤੇ ਘਰ ਬਾਰ ਛਡਕੇ ਪਰੇ ਹੋ ਜਾਣ ਨੂੰ ਹੀ ਜਤ ਮੰਨਕੇ :—"ਇਕ ਬਿੰਦ ਜਤਨ ਕਰਿ ਰਾਖਤੇ ਤੇ ਜਤੀ ਕਹਾਵਹਿ। ਬਿਨ ਗੁਰ ਸਾਤਿ ਨ ਪਾਵਨੀ ਮਰਿ ਆਵਹਿ ਜਾਵਹਿ।" "ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ" [ਭਾ: ਗੁ:], "ਬਿੰਦ ਰਾਖ ਜਉ ਤਰੀਐ ਭਾਈ। ਖੁਸਰੇ ਕਿਉਂ ਨ ਪਰਮ ਗਤਿ ਪਾਈ।" "ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰ" ਗੁਰਵਾਕਾਂ ਅਨੁਸਾਰ 'ਸੱਚੇ' ਜਤ ਤੋਂ ਅਗਿਆਤ ਰਹਕੇ ਘਰ ਬਾਰ ਛੱਡ ਕੇ "ਅੰਤਰਿ ਤ੍ਰਿਸਨਾ ਬਹੁ ਛਾਦਨ ਭੋਜਨ ਕੀ ਆਸਾ" ਮਗਰ ਲੱਗੀ ਫਿਰਦੇ ਹਨ।

ਸੂਰਮੇਂ (ਜੋਧੇ) ਕੇਵਲ ਹੰਕਾਰ ਵਸ ਹੋ ਕੇ ਲੜ ਮਰਨ ਨੂੰ ਹੀ ਮੁਕਤਿ ਦੁਆਰਾ ਸਮਝਕੇ, ਪਤੰਗ ਵਾਂਗ ਜੁੱਧ ਅਗਨੀ ਵਿਚ ਭੁੱਜ ਮਰਦੇ ਹਨ, ਜਿਸ ਕਰਕੇ ਸੱਚੇ ਰਸਤੇ ਤੋਂ ਘੁੱਥ ਕੇ ਆਪਣਾ ਮਨੁੱਖਾ ਜਨਮ ਵਿਅਰਥ ਖੋ ਬੈਠਦੇ ਹਨ। ਗੁਰਵਾਕ ਹੈ ਕਿ:—"ਸੂਰੇ ਏਹ ਨ ਆਖੀਅਹਿ ਅਹੰਕਾਰ ਮਰਹਿ ਦੁਖ ਪਾਵਹਿ।" "ਅਹੰਕਾਰ ਮੂਏ ਸੇ ਵਿਗਤੀ ਗਏ।"

ਪਰ ਅਹੰਕਾਰ ਨੂੰ ਮਾਰਕੇ ਕੇਵਲ ਦੁਖੀ ਦੀਨ ਦੀ ਪ੍ਰਾਣ ਰੱਖਿਆ ਲਈ ਪਰਉਪਕਾਰੀ ਹੋ ਕੇ ਲੜਾਈ ਕਰਨ ਦੇ ਸੂਰਮ ਪੁਣੇ ਵਲੋਂ ਸੱਖਣੇ ਹੀ ਰਹਿ ਕਰ ਲੜਨਾ ਨਰਕ ਜਾਣ ਦਾ ਵਡਾ ਸਾਧਨ ਹੈ, ਜਿਸ ਪਰ ਗੁਰੂ ਜੀ ਸਮਝਾਉਂਦੇ ਹਨ-"ਨਾਨਕ ਸੋ ਸੂਰਾ ਵਰਿਆਮੁ ਜਿਨਿ ਵਿਚਹੁ ਦੁਸਟ ਅਹੰਕਰਣ ਮਾਰਿਆ।" "ਸੂਰਾ ਸੋ ਪਹਿਚਾਨੀਐ ਲਰੈ ਦੀਨ ਕੇ ਹੇਤ ਪੁਰਜਾ ਪੁਰਜਾ ਕਟ ਮਰੈ ਕਬਹੂੰ ਨ ਛਾਡੈ ਖੇਤ।"

ਦੈਂਤ ਤਾਂ ਮੰਨੇ ਪ੍ਰਮੰਨੇ ਹੋਏ ਹਨ ਕਿ ਪ੍ਰਮਾਤਮਾਂ ਦੇ ਗਜਾਨ, ਨਾਮ ਵਲੋਂ ਬੇਮੁਖ ਹੋਕੇ ਚੱਤੋ ਪਹਰ ਭੈੜੇ ਕੰਮ ਕਰਦੇ ਹਨ, ਅਤੇ ਦੇਵਤੇ (ਜਿਨ੍ਹਾਂ ਪਰ ਵੇਦਕ ਧਰਮੀਆਂ ਦੀ ਪਰਮ ਸਰਧਾ ਹੈ) ਭੀ ਵਾਹਿਗੁਰੂ ਦੀ ਪ੍ਰੀਤੀ ਵਿਸਾਰ ਕੇ ਵਿਸ਼ੇ ਸੁਖਾਂ ਵਿਚ ਪ੍ਰਵਿਰਤ ਹੋਕੇ (ਲੱਗ ਕੇ) ਅਨੇਕ ਤਰ੍ਹਾਂ ਦੇ ਵਿਕਾਰਾਂ ਵਿਚ ਫਸਦੇ ਹਨ। ਜੈਸੇ ਬ੍ਰਹਮਾ ਜੀ ਆਪਣੀ ਹੀ 'ਧੀ' ਨਾਲ ਕੁਕਰਮ ਕਰਦੇ ਹੋਏ 'ਰੋਹਣੀ' ਨਾਮ ਪੁੱਤ੍ਰ ਜਮਾ ਲੈਂਦੇ ਹਨ, ਰਾਜਾ ਇੰਦ੍ਰ ਜੀ (ਦੇਵਤਿਆਂ ਦੇ ਰਾਜਾ) ਗੋਤਮ ਰਿਖੀ ਦੀ ਇਸਤ੍ਰੀ ਨਾਲ ਵਿਭਚਾਰ ਕਰਕੇ ਸਰੀਰ ਉੱਪਰ ਹਜ਼ਾਰਾਂ ਹੀ ਭਗਾਂ (ਉਨ੍ਹਾਂ ਦੇ ਚੇਲਿਆਂ ਦੇ ਨਿਸਚੇ ਮੁਜਬ) ਦੇ ਚਿੰਨ੍ਹ ਕਰਾ ਬੈਠਦੇ ਹਨ, ਸੂਰਜ ਦੇਵਤਾ ਜੀ ਕੁਆਰੀ 'ਕੁੰਤੀ' ਤੋਂ 'ਕਰਣ' ਨਾਮੇਂ ਬੇਟਾ ਜਣ ਲੈਂਦੇ ਹਨ, ਵਿਸ਼ਨੂੰ ਭਗਵਾਨ ਜੀ 'ਜਲੰਧਰ' ਰਾਖਸ਼ ਦੀ ਪਤਿੱਬ੍ਰਤਾ ਇਸਤ੍ਰੀ ਦਾ ਸਤੁ ਭੰਗ ਕਰਨ ਦੇ ਅਪਰਾਧ ਵਿੱਚ ਸਾਲਿਗ੍ਰਾਮ (ਪੱਥਰ) ਬਣਕੇ ਉਸ (ਬਿੰਦਰਾ) ਨੂੰ 'ਤੁਲਸੀ' ਬਣਾ ਕੇ ਆਪਣੇ ਉੱਪਰ ਚੜ੍ਹਾਕੇ ਖੁਸ਼ ਹੁੰਦੇ ਹਨ, ਅਨੇਕ ਪ੍ਰਕਾਰ ਦੀਆਂ

ਅਕਲਾਂ ਵਾਲੇ (ਨਾਮ ਧਰੀਕ) ਸੰਤ ਜਿਨ੍ਹਾਂ ਨੇ "ਅਸਥਿਰ ਮਤਿ ਨਹੀ ਪਾਈ" ਵਾਹਿਗੁਰੂ ਦੇ ਨਾਮ ਤੋਂ ਬਿਹੀਨ ਧੱਕੇ ਖਾਂਦੇ ਹਨ। ਇਸ ਪ੍ਰਕਾਰ ਮਨਮਤ ਦੇ ਫੰਧਿਆਂ ਵਿੱਚ ਫਾਥੇ ਹੋਏ ਮੱਤ ਮਤਾਂਤ੍ਰਾਂ ਦੇ ਲੋਕ ਵਾਹਿਗੁਰੂ ਨੂੰ ਪਾਉਣ ਵਾਲੇ ਰਸਤੇ ਦੇ ਪਾਂਧੀ ਜਾਂ ਉਸੇ ਦੇ ਮਤ ਅਵਲੰਬੀ ਨਹੀਂ ਕਹਾ ਸਕਦੇ, ਕਿਉਂਕਿ ਸਭ ਹੀ ਆਪੋ ਆਪਣੀਆਂ ਬਣੌਟਾਂ (ਵਾਹਿਗੁਰੂ ਦੇ ਨਿਯਮਾਂ ਤੋਂ ਵਿਰੁੱਧ, ਕੰਨ ਪਾੜਨੇ ਕੇਸ ਕਤਲ ਕਰਨੇ, ਇੰਦ੍ਰੀ ਕਟੌਣੀ, ਜਟਾਂ ਰੱਖਣੀਆਂ, ਗੰਦੇ ਮੰਦੇ ਬਣੇ ਰਹਿਣਾ ਅਤੇ ਬਣੌਟੀ ਸੋਧ ਕਰਨੀ ਆਦਿਕ) ਕਰਕੇ ਵਾਹਿਗੁਰੂ ਦੇ ਸੱਚੇ 'ਖਾਲਸਾ ਮਤ' ਤੋਂ ਜੁਦਾ ਹੋਏ ਹੋਏ ਅੰਤ ਨੂੰ ਬੇਕਦਰੇ ਹੀ ਰਹਣਗੇ।

## (੨) ਮਾਤੇ ਮਤੰਗ ਜਰੇ ਜਰ ਸੰਗ, ਅਨੂਪ ਉਤੰਗ ਸੁਰੰਗ ਸਵਾਰੇ। *ਕੋਟ ਤੁਰੰਗ ਕੁਰੰਗ †ਸੇ ਕੂਦਤ ਪੌਨ†ਕੇ ਗੌਨ†ਕੋ ਜਾਤ ਨਿਵਾਰੇ। ਭਾਰੀ ਭੁਜਾਨ†ਕੇ ਭੂਪ ਭਲੀ ਬਿਧ ‡ਨਿਆਵਤ ਸੀਸ ਨ

---

*ਕੋਟ=ਕਰੋੜ ਪਦ ਦਾ ਦਿਹਲੀ ਦੇ ਦੀਵੇ ਵਾਂਗ ਪਹਿਲੀ ਅਤੇ ਦੂਜੀ ਦੋਹਾਂ ਹੀ ਤੁਕਾਂ ਨਾਲ ਸੰਬੰਧ ਹੈ।

† ਦੇਖੋ ਸਫਾ (੧੫)

‡ਨਿਆਵਤ=ਨਜਾਵਤ, ਵਿਚ ਤਿੰਨ ਵਰਣ (ਭਗਣ ਗਣ) ਹੈ।

# ਜਾਤ ਵਿਚਾਰੇ। †ਏਤੇ ਭਏ ਤੋ ਕਹਾਂ †ਭਏ ਭੂਪਤਿ ਅੰਤ ਕੋ† ਨਾਂਗੇ† ਹੀ ਪਾਇ ਪਧਾਰੇ ॥੨॥੨੨॥

{ ਮਾਤੇ=ਮਸਤ। ਮਤੰਗ=ਹਾਥੀ। ਜਰੇ=ਜੜੇ ਹੋਏ। ਜ਼ਰ= ਸੋਨਾ। ਉਤੰਗ=ਉੱਚੇ ਅੰਗਾਂ ਵਾਲੇ, ਸੋਹਣੇ। ਸੁਰੰਗ= ਚੰਗੇ ਰੰਗ ਵਾਲੇ। ਤੁਰੰਗ=ਘੋੜੇ। ਕੁਰੰਗ=ਮ੍ਰਿਗ, ਹਰਨ। ਗੌਨ=ਚਾਲ। ਨਿਵਾਰੇ=ਦੂਰ ਕਰਦੇ ਹੈਂ ॥ }

**ਅਰਥ**—ਸ੍ਰੇਸ਼ਟ (ਸੁੰਦਰ) ਅੰਗਾਂ ਵਾਲੇ ਉਪਮਾਂ ਰਹਤ, ਕ੍ਰੋੜਾਂ ਹੀ ਸੋਨੇ (ਦੇ) ਜੜਾਊ (ਗਹਣਿਆਂ ਅਤੇ) ਸੁੰਦ੍ਰ ਰੰਗਾਂ (ਨਾਲ) ਸਜਾਏ ਹੋਏ ਮਸਤ ਹਾਥੀ (ਅਰ) ਹਰਨ ਵਾਂਗ ਟੱਪਦੇ ਹੋਏ ਪੌਣ ਦੀ ਚਾਲ ਨੂੰ ਮਾਤ ਪਾਉਂਣ ਵਾਲੇ ਕ੍ਰੋੜਾਂ ਹੀ (ਸੁੰਦ੍ਰ) ਘੋੜੇ (ਸਵਾਰੀ ਲਈ ਮੌਜੂਦ ਹੋਣ) ਅਤੇ ਅਣਗਿਣਤ ਸੂਰ ਬੀਰ ਰਾਜੇ ਸਿਰ ਨਿਵਾਕੇ (ਪ੍ਰਣਾਮ ਕਰਦੇ ਹੋਣ)

---

†ਜਿਸ ਗੁਰੂ ਵਰਣ ਦਾ ਸਹਜੇ ਉਚਾਰਣ ਲਘੂ ਵਰਣ ਵਾਂਗ ਹੋ ਜਾਵੇ ਉਸ ਨੂੰ ਲਘੂ ਹੀ ਸਮਝਣਾਂ ਲੋੜੀਏ, ਜਿਸਤਰਾਂ ਏਸ ਸਵੱਯੇ ਵਿੱਚ ਤੇ ਹੋਰ ਸਵੱਯਾਂ ਵਿਚ ਭੀ ਵਰਤਿਆ ਹੈ, ਕਿਤੇ ਬਹੁਤੇ ਗੁਰੂ ਸਮਝ ਕੇ ਛੰਦ ਦੇ ਰੂਪ ਵਿਚ ਭੁਲੇਖਾ ਨਾ ਖਾਧਾ ਜਾਵੇ, ਛੰਦ ਉਹੀ ਇੰਦਵ ਹੀ ਹੈ।

ਹੇ ਰਾਜਨ‡ ! ਇਤਨੇ ਵੱਡੇ (ਪ੍ਰਤਾਪੀ) ਹੋ ਗਏ ਤਾਂ ਕੀ ਹੋਇਆ ? ਆਖਰ ਨੂੰ (ਜਗਤ ਤੋਂ) ਨੰਗੇ ਪੈਰੀਂ ਹੀ ਚਲਦੇ ਲਗੇ ।

**ਭਾਵ**—ਵਾਹਿਗੁਰੂ ਦੇ ਨਾਮ ਤੋਂ ਬੇਮੁਖ ਸੰਸਾਰ ਦੇ ਵੱਡੇ ਤੋਂ ਵੱਡੇ ਸੁਖਾਂ ਵੱਲੋਂ ਅਸ਼ਾਂਤੀ ਤੇ ਅਤ੍ਰਿਪਤੀ ਹੀ ਰਹਿੰਦੀ ਹੈ, ਤੇ ਅੰਤਕਾਲ ਨੂੰ ਪ੍ਰਲੋਕ ਦੇ ਤੋਸ਼ੇ (ਨਾਮ ਨੂੰ ਜਮਾਂ ਨਾਂ ਕਰਨ ਕਰਕੇ ਨੰਗੇ ਪੈਰੀਂ ਖਾਲੀ ਹੱਥੀਂ ਪਛਤਾਵੇ ਤੇ ਹਾਵੇ ਸਹਤ ਤੁਰਨਾਂ ਪੈਂਦਾ ਹੈ। ਇਸ ਅਵਸਥਾ ਨੂੰ ਗੁਰੂ ਜੀ ਆਸਾ ਦੀ ਵਾਰ ਵਿਚ ਐਉਂ ਪਰਗਟ ਕਰਦੇ ਹਨ :—

"ਕਪੜੁ ਰੂਪੁ ਸੁਹਾਵਣਾ । ਛਡਿ ਦੁਨੀਆ ਅੰਦਰਿ ਜਾਵਣਾ । ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ । ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ । ਨੰਗਾ* ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ । ਕਰਿ ਅਉਗਣ ਪਛੋਤਾਵਣਾ ।"

## (੩) ਜੀਤ ਫਿਰੈ ਸਭ ਦੇਸ ਦੇਸਾਨ ਕੋ, ਬਾਜਤ ਢੋਲ ਮ੍ਰਿਦੰਗ ਨਗਾਰੇ । ਗੁੰਜਤ ਗੂੜ

‡ਰਾਣਾ ਭੀਮ ਚੰਦ ਕਹਲੂਰੀਏ ਨੂੰ ਸੰਬੋਧਨ ਕੀਤਾ ਗਿਆ ਹੈ।

*ਪ੍ਰੇਮ ਦੇ ਵਸਤ੍ਰ ਵੱਲੋਂ "ਨੰਗਾ ਪ੍ਰੇਮ ਪਟੋਲਾ ਤੈਸਹਿ ਦਿਤਾ ਢਕਣ ਕੂੰ ਪਤਿ ਮੇਰੀ"

ਗੁਜਾਨ ਕੇ ਸੁੰਦਰ, ਹਿੰਸਤ ਹੀ ਹੈਰਾਜ ਹਜਾਰੇ। ਭੂਤ ਭਵਿਖ ਭਵਾਨ ਕੇ ਭੂਪਤਿ, ਕੌਨ ਗਨੈ ਨਹਿ ਜਾਤ ਵਿਚਾਰੇ। ‡ਸ੍ਰੀਪਤਿ ਸ੍ਰੀ ਭਗਵਾਨ ਭਜੇ ਬਿਨੁ, ਅੰਤ ਕੋ ਅੰਤ ਕੇ ਧਾਮ ਸਿਧਾਰੇ। ॥੩॥੨੩॥

{ਮ੍ਰਿਦੰਗ=ਢੋਲਕ ਪਰ ਜੋੜੀ ਵਾਂਗ ਪੁੜੇ, ਧਾਮਿ ਵਾਲਾ ਸਾਜ। ਹੰਸਤ=ਹਿਣਕਦੇ ਹਨ। ਗੁਜ਼=ਝੁੰਡ। ਹੈਰਾਜ=ਕੋਤਲ ਘੋੜੇ। ਭੂਤ=ਲੰਘ ਚੁਕਾ। ਭਵਿੱਖ=ਆਉਣ ਵਾਲਾ। ਭਵਾਨ=ਬੀਤ ਰਿਹਾ ਕਾਲ। ਸ੍ਰੀਪਤਿ=(ਸੰਪਦਾ, ਸਮੱਗ੍ਰੀ, ਸੋਭਾ, ਜਗਤਰਚਨਾ+ਦੇ+ਪਤਿ=ਸੁਆਮੀ,) ਵਾਹਿਗੁਰੂ। ਅੰਤ ਕੇ ਧਾਮ=ਜਮਾਂ ਦੇ ਘਰ।}

**ਅਰਥ**—ਢੋਲ, ਮ੍ਰਿਦੰਗ, ਧੌਂਸੇ ਬਜੇਂਦੇ ਹੋਇਆਂ ਸਮੂਹ ਦੇਸ਼ (ਅਤੇ) ਦਿਸ਼ਾਵਾਂ ਨੂੰ ਜਿੱਤ ਲਿਆ, ਹਜ਼ਾਰਾਂ ਹੀ ਕੋਤਲ ਘੋੜੇ ਹਿਣਕਦੇ ਹੋਣ, ਸੁੰਦ੍ਰ ਹਾਥੀਆਂ ਦੇ ਝੁੰਡ ਗੰਭੀਰ (ਧੁਨੀ ਸਹਤ)

---

‡ਸ੍ਰੀਪਤਿ, ਪਦਮਾਪਤਿ ਆਦਿਕ ਪਦਾਂ ਦੇ ਵਧੀਕ ਨਿਰਣੇ ਲਈ ਦੇਖੋ ਸਵੱਯੇ (੮) ੨੮ ਤੇ (੧੪) ੨੪੬ ਦਾ ਅਰਥ।

ਗਰਜਦੇ ਹੋਵਣ, ਪਿਛਲੇ ਅਗਲੇ ਤੇ ਏਸ ਸਮੇਂ ਦੇ (ਉੱਪਰਲੇ ਗੁਣਾਂ ਵਾਲੇ) ਰਾਜੇ ਕਿਸ ਗਿਣਤੀ ਵਿਚ ਹਨ ? ਕਿੰਤੂ (ਕਿਸੇ ਗਿਣਤੀ ਵਿੱਚ ਭੀ) ਸਮਝੇ ਨਹੀਂ ਜਾਂਦੇ। (ਕਾਹੇ ਤੇ ਕਿ) ਜਗਤ ਰਚਨਾ ਦੇ ਸੁਆਮੀ ਵਾਹਿਗੁਰੂ ਦੇ ਸਿਮਰਣ ਕਰਨ ਤੋਂ ਬਿਨਾਂ ਜਮ ਪੁਰੀ ਨੂੰ ਹੀ ਜਾਣਗੇ॥

**ਭਾਵ**—ਸਾਰੀ ਹੀ ਪ੍ਰਿਥਵੀ ਬਲ ਸਹਤ ਆਪਣੇ ਅਧੀਨ ਕਰਕੇ ਸੁੰਦ੍ਰ ਹਾਥੀ ਤੇ ਘੋੜੇ ਆਦਿਕਾਂ ਪਰ ਸਵਾਰੀ ਕਰਦਿਆਂ ਸੰਸਾਰਕ ਸੁਖ ਮਾਣਨ ਨਾਲ (ਚਾਹੇ ਕੋਈ ਕਿਤਨਾ ਹੀ ਵੱਡਾ ਹੋ ਜਾਵੇ) ਸ੍ਰੇਸ਼ਟ ਪੁਰਖਾਂ ਦੀ ਗਿਣਤੀ ਯਾ ਹਮੇਸ਼ਾ ਕੈਮ ਰਹਿਣ ਵਾਲੀ ਨਿਰਮਲ ਕੀਰਤੀ ਨੂੰ ਨਾਂ ਹੀ ਪਾ ਸਕੀਦਾ ਹੈ ਤੇ ਨਾਂ ਹੀ ਇਸ ਪਦਵੀ ਦਾ ਮਾਣ ਕੁਛ ਸਾਰ ਸਕਦਾ ਹੈ। ਸ੍ਰੀ ਗੁਰੂ ਜੀ ਕਹਿੰਦੇ ਹਨ :—"ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀ ਪਤੇ। ਵਿਪ੍ਰੀਤ ਬੁਧ੍ਯੰ ਮਾਰਤ ਲੋਕਹ ਨਾਨਕ ਚਿਰੰਕਾਲ ਦੁਖ ਭੋਗਤੇ॥" ਤਾਤਪਰਜ ਇਹ ਕਿ ਪੂਰਬਲੇ ਕਰਮਾਂ ਅਨੁਸਾਰ ਐਸ ਲੋਕ ਵਿਚ ਰਾਜ ਦਾ ਸੁਖ ਭੋਗਦੇ ਹਨ, ਪਰ ਏਥੇ ਵਾਹਿਗੁਰੂ ਦੇ ਨਿਯਮਾਂ ਤੋਂ ਉਲਟ ਬੁੱਧੀ ਹੋਣ ਕਰਕੇ ਬਹੁਤ ਸਮੇਂ ਤੱਕ (ਨਰਕਾਂ ਦੇ) ਦੁਖਾਂ (ਦੀ ਘਾਣੀ) ਵਿਚ ਪੀੜਤ ਰਹਿੰਦੇ ਹਨ। ਰਾਜ ਆਦਿਕਾਂ ਦਾ ਅਭਿਮਾਨ ਪਰਮ ਦੁਖਦਾਇਕ ਹੈ, ਵਾਹਿਗੁਰੂ ਦਾ ਨਾਮ ਜਪਣ ਤੋਂ ਬਗੈਰ ਜਮਾਂ ਦੀ ਫਾਂਸੀ ਵਿੱਚ ਪੈਕੇ ਨਰਕਾਂ ਦੀ ਸੈਰ ਹੀ ਪ੍ਰਾਪਤ ਹੁੰਦੀ ਹੈ।

(੪) ਤੀਰਥ ਨਾਨ ਦਇਆ ਦਮ ਦਾਨ, ਸੁ ਸੰਜਮ ਨੇਮ †ਅਨੇਕ ਬਿਸੇਖੈ। ਬੇਦ ਪੁਰਾਨ ਕਤੇਬ ਕੁਰਾਨ ਜ਼ਿਮੀਨ ਜ਼ਮਾਨ ਸਬਾਨ ਕੇ ਪੇਖੈ। ਪਉਨ ਅਹਾਰ ਜਤੀ ਜਤ ਧਾਰ ਸਬੈ ਸੁ ਬਿਚਾਰ ਹਜ਼ਾਰਕ ਦੇਖੈ। ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੈ ॥ ੪ ॥ ੨੪ ॥

{ ਦਮ=ਬੁਰੇ ਕੰਮਾਂ ਵੱਲੋਂ ਇੰਦ੍ਰੀਆਂ ਦਾ ਰੋਕਣਾ। ਸੰਜਮ = ਮਨ ਦਾ ਨਿਰੋਧ। ਜਮੀਨ=ਧਰਤੀ+ *ਜ਼ਮਾਨ=ਆਕਾਸ। ਸਬਾਨ ਕੇ=ਸਭਨਾ ਦੇ ਪੇਖੇ=ਦੇਖੇ। ਵਿਸੇਖੈ=ਬਹੁਤ ਸਾਰੇ। }

---

*ਦੇਖੋ ਗ਼ਿਆਸੁੱਲ਼ਗਾਤ।

†'ਅਨੇਕ' ਪਦ ਸਭ ਦੇ ਅੰਤ ਹੋਣ ਕਰਕੇ ਸਭਨਾਂ ਨਾਲ ਹੀ ਲੱਗਦਾ ਹੈ।

**ਅਰਥ**-ਤੀਰਥੀਂ ਨ੍ਹਾਉਣਾ, ਦਯਾ (ਕਰਨੀ ਇੰਦ੍ਰੀਆਂ (ਅਤੇ) ਮਨ ਨੂੰ ਰੋਕਣਾ, ਪੁੰਨ (ਕਰਨਾ), ਬਹੁਤ ਸਾਰੇ ਨੇਮ (ਆਪੋ ਆਪਣੀ ਮਰਜ਼ੀ ਅਨੁਸਾਰ ਪ੍ਰਣ ਆਦਿਕ), ਅਨੇਕਾਂ ਹੀ (ਉੱਪਰ ਕਹੇ ਕਰਮ) (ਚਾਰੋ) ਵੇਦ (ਅਠਾਰਾਂ ਹੀ) ਪੁਰਾਣ, (ਕੁਰਾਨ, ਇੰਜੀਲ, ਜ਼ਬੂਰ, ਤੌਰੇਤ, ਚਾਰੇ ਹੀ) ਕਿਤਾਬਾਂ, ਇਨ੍ਹਾਂ ਸਭਨਾਂ ਦੇ (ਦੱਸੇ) ਜ਼ਮੀਨ (ਪਰ ਕਰਨੇ ਯੋਗ ਕਰਮ ਤੇ ਉਨ੍ਹਾਂ ਦੀ ਮਨੌਤ ਮੂਜਬ) ਅਸਮਾਨ (ਬਹਿਸ਼ਤ, ਸੁਰਗ ਵਿੱਚ ਪੁਚਾਉਣ ਵਾਲੇ ਕੰਮ) ਦੇਖੇ। ਪੌਣ ਅਹਾਰੀ, ਜਤ ਰੱਖਣ ਹਾਰੇ, 'ਜਤੀ' (ਔਰ) ਸਭ ਤਰਾਂ ਦੀਆਂ ਚੰਗੀਆਂ ਵਿਚਾਰਾਂ ਕਰਨ ਵਾਲੇ (ਗਿਆਨੀ) ਹਜਾਰਾਂ ਹੀ ਦੇਖੇ, ਪਰ ਹੇ ਰਾਜਨ! ਸ੍ਰੀ ਪਰਮਾਤਮ (ਦੇਵ) ਦਾ ਭਜਨ ਕਰਨ ਤੋਂ ਬਿਨਾਂ ਇੱਕ ਰੱਤੀ (ਭਰ ਸੱਚੇ ਪਦਾਰਥ) ਤੋਂ ਰਹਤ (ਹੋਣ ਕਰਕੇ ਇਹ ਉੱਪਰ ਕਹੇ ਕੰਮ ਤੇ ਉਨ੍ਹਾਂ ਦੇ ਕਰਤਾ) ਇੱਕ ਹਿਸਾਬ (ਵਿੱਚ) ਨਹੀਂ (ਅਰਥਾਤ ਬੇ ਹਿਸਾਬੇ ਹਨ)

**ਭਾਵ**—ਵਾਹਿਗੁਰੂ ਦੇ ਪ੍ਰੇਮ ਸਹਤ ਭਜਨ ਤੋਂ ਹੀਣ ਪੁਰਖ ਅਨੇਕਾਂ ਤੀਰਥਾਂ ਦਾ ਇਸਨਾਨ ਭੀ ਕਰ ਲਵੇ ਪਰ ਦੋਜ਼ਕ ਦੀ ਅੱਗ ਤੋਂ ਛੁਟਕਾਰਾ ਨਹੀਂ ਪਾ ਸਕਦਾ। 'ਪਾਪ ਕਰੇ ਪੰਚਾ ਕੇ ਵਸ ਰੇ। ਤੀਰਥ ਨਾਇ ਕਹੇ ਸਭ ਉਤਰੇ। ਬਹੁਰ ਕਮਾਵੇ ਹੋਇ ਨਿਸੰਗ। ਜਮ ਪੁਰ ਬਾਧਉ ਸਹੇ ਕਲੰਕ।' 'ਜਲ ਕੇ ਮਜਨਿ ਜੇ

ਗਤਿ ਹੋਵੈ ਨਿਤਿ ਨਿਤਿ ਮੇਡਕ ਨਾਵੈ। ਜੈਸੇ ਮੇਡਕ ਤੈਸੇ ਓਇ ਨਰਿ ਫਿਰਿ ਫਿਰਿ ਜੂਨੀ ਆਵੈ।' ਅਰ ਦਯਾ ਆਦਿਕ ਕਰਮ ਕਰਨੇ ਭੀ ਪਰਮੇਸੁਰ ਦੇ ਪ੍ਰੇਮ ਤੋਂ ਬਿਹੀਨ ਪਤੀ ਰਹਿਤ (ਰੰਡੀ) ਤੀਵੀਂ ਦੇ ਸਿੰਗਾਰ ਤੁੱਲ ਹਨ। *ਵੇਦ ਭਗਵਾਨ ਨੇ ਜੀਵ ਮਾਰਨੇ ਤੇ ਇੰਦ੍ਰ, ਅਗਨੀ, ਸੂਰਜ, ਚੰਦ੍ਰਮਾਂ, ਪੌਣ ਪਾਣੀ ਤਿਥਿ ਦੇਵਤਾ ਆਦਿਕਾਂ ਦੀ ਪੂਜਾ ਹੀ ਸਿਖਾਈ, ਪਰ ਵਾਹਿਗੁਰੂ ਦੇ ਪ੍ਰੇਮ ਤੱਕ ਇਨ੍ਹਾਂ ਦੀ ਖੋਜ ਨਾਂ ਪੁਜ ਸਕੀ। 'ਭਾਉ ਨ ਬ੍ਰਹਮੇ ਲਿਖਿਆ ਚਾਰ ਵੇਦ ਸਿੰਮ੍ਰਤ ਪੜ ਦੇਖੇ। ਭਾਉ ਭਗਤਿ ਬਿਨ ਕਿਸੇ ਨ ਲੇਖੇ' (ਭਾ: ਗੁ:) 'ਵੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰ ਨ ਜਾਇ' "ਵੇਦ ਕੀ ਪੁਤ੍ਰੀ ਸਿੰਮ੍ਰਤ ਭਾਈ। ਸਾਂਕਲ ਜੇਵਰੀ ਲੈ ਹੈ ਆਈ।" "ਦੇਵੀ ਦੇਵਾ ਮੂਲ ਹੈ ਮਾਇਆ। ਸਿਮਰਤ ਸਾਸਤ੍ਰ ਜਿੰਨ ਉਪਾਇਆ" (ਇਨ੍ਹਾਂ ਦੀ ਬਦੌਲਤ) "ਕਾਮ ਕ੍ਰੋਧ ਪਸਰਿਆ ਸੰਸਾਰੇ ਆਇ ਜਾਇ ਦੁਖੁ ਪਾਵਣਿਆ ॥" ਅਤੇ ਪੁਰਾਣ (ਹਿੰਦੂ ਮਤ ਦੇ ਪ੍ਰਸਿੱਧ ਇਤਿਹਾਸਕ ਪੁਸਤਕ) ਜਿਨ੍ਹਾਂ ਵਿਚ ਕੰਨ ਦੇ ਰਾਹੀਂ ਬੱਚੇ (ਕਰਣ) ਦੀ ਪੈਦਾਇਸ਼ ਤੇ ਨਾਸਾਂ ਦੁਆਰਾ ਨਾਸਕੇਤੁ ਦੀ

---

*ਵਿਸਥਾਰ ਲਈ ਦੇਖੋ "ਵੈਦਕ ਧਰਮ ਪੜਤਾਲ ਲੜੀ" ਦੇ ਪੁਸਤਕ ਜੋ ਵਜ਼ੀਰ ਹਿੰਦ ਪ੍ਰੇਸ ਸ੍ਰੀ ਅੰਮ੍ਰਿਤਸਰ ਜੀ ਤੋਂ ਗੁਰਮੁਖੀ ਅੱਖਰਾਂ ਵਿਚ ਮਿਲਦੇ ਹਨ।

ਉਤਪਤੀ, ਮੱਛੀ ਆਦਿਕ ਪਸ਼ੂਆਂ ਤੋਂ ਪੁਰਖ ਇਸਤ੍ਰੀਆਂ ਦੀ ਉਤਪਤਿ ਆਦਿਕ ਸ੍ਰਿਸ਼ਟੀ ਨਿਯਮ ਵਿਰੁਧ ਤੇ ਮਨਘੜਤ ਪ੍ਰਸੰਗ ਘੜਕੇ ਧਰਤੀ ਤੇ ਅਸਮਾਨ ਦੇ ਕੁੰਡੇ ਮੇਲੇ ਹੋਏ ਹਨ, ਅਰ ਵੇਦਾਂ ਦੇ ਦੱਸੇ ਹੋਏ "ਨਿਯੋਗ" ਜੇਹੇ ਵਿਭਚਾਰ ਕਰਮਾਂ ਦੀ ਸਿੱਧੀ ਲਈ ਅਨੇਕ ਪ੍ਰਮਾਣ ।ਦੇਂਦੇ ਹਨ, ਜੋ ਰੀਕਾਰਡੋ ਦਾ ਕੰਮ ਦਿੰਦੇ ਹਨ । ਜਿਸਤਰਾਂ 'ਕਾਨੂੰਨੀ' ਪੋਥੀਆਂ ਦੀ ਪ੍ਰਤੱਖ ਵਰਤੋਂ ਲਈ ਚੀਫ ਕੋਰਟ ਯਾ ਹਾਈ ਕੋਰਟ ਆਦਿਕਾਂ ਦੇ ਫੈਸਲੇ ਛੋਟੀਆਂ ਅਦਾਲਤਾਂ ਵਿਚ ਕਾਨੂੰਨ ਦੇ ਅਰਥ ਸਮਝਣ ਲਈ ਸਹੈਤਾ ਦਿੰਦੇ ਹਨ, ਅਰ ਪੁਰਾਣਾਂ ਵਿਚ ਇਸਤ੍ਰੀ ਪੁਰਖਾਂ ਨੂੰ 'ਕਰਵਤ' ਲੈਣ ਤੇ ਸਤੀ ਹੋਣ ਜਹੇ †ਆਤਮਘਾਤ ਕਰਨ ਦੀ ਪ੍ਰੇਰਣਾਂ ਭੀ ਹੈ, ਪਰਮ ਸ਼ੋਕ !!! ਇੰਜੀਲ ਆਦਕ ਚੌਹਾਂ ਕਤਾਬਾਂ ਨੇ ਵਾਹਿਗੁਰੂ ਦੇ ਯਥਾਰਥ ਸਰੂਪ ਨੂੰ ਨਾਂ ਵਿਚਾਰਕੇ ਉਸ ਨੂੰ ਅਸਮਾਨ ਪਰ (ਇੱਕ ਦੇਸੀ ਹੋਕੇ) ਬੈਠਾ ਤੇ ਕਹਾਰ (ਕਹਰ ਕਰਨ ਹਾਰ) ਜੱਬਾਰ (ਜ਼ੁਲਮ ਕਰਤਾ) ਆਦਿ ਵਡਿਆਈਆਂ ਦੇਕੇ ਨਿੰਦਿਆ ਹੈ, ਅਤੇ ਸੁਰਗ (ਬਹਿਸ਼ਤ) ਵਿਖੇ ਸ਼ਰੀਰਕ ਮੌਜਾਂ ਲੈਣ

---

† ਸਤਿਗੁਰੂ ਨਾਨਕ ਦੇਵ ਜੀ ਦੇ ਇਸ ਕੁਰੀਤੀ ਦੇ ਤਿਆਗ ਵਾਲੇ ਹੁਕਮ ਨੇ ਸਰਕਾਰ ਅੰਗਰੇਜ਼ੀ ਤੋਂ ਇਹ ਸੇਵਾ ਇੱਕ ਨਵਾਂ ਕਾਨੂੰਨ ਬਣਵਾਕੇ ਲਈ, ਜਿਸ ਕਰਕੇ ਇਹ ਮਹਾਂ ਕੁਰੀਤੀ ਸੰਨ ੧੮੨੯ ਵਿਚ ਬਿਲਕੁਲ ਹੀ ਬੰਦ ਕੀਤੀ ਗਈ ।

ਦਾ ਨਾਮ ਹੀ ਮੁਕਤੀ (ਹਯਾਤ) ਮੰਨਿਆਂ ਹੋਇਆ ਹੈ, ਜਿਸ ਪਰ ਕਬੀਰ ਜੀ (ਇਸ ਪੰਥ ਨੂੰ ਤਿਆਗ ਸੱਚਾ ਗਿਆਨ ਪ੍ਰਾਪਤਿ ਕਰਕੇ) ਆਪਣਾ ਅਡੋਲ ਅਨਭਵ ਤੇ ਨਿਸਚਾ ਦਸਦੇ ਹਨ:-"ਕਬੀਰ ਨਰਕ ਸੁਰਗ ਤੇ ਮੈ ਰਹਿਓ ਸਤਿਗੁਰ ਕੇ ਪ੍ਰਸਾਦਿ। ਚਰਨ ਕਵਲ ਕੀ ਮਉਜ ਮੈ ਰਹਉ ਅੰਤ ਅਰ ਆਦਿ" ਸਤਿਗੁਰੂ ਜੀ ਫੁਰਮਾਉਂਦੇ ਹਨਃ- 'ਵਿਖਿਆ ਮਹਿ ਕਿਨ ਹੂੰ ਤ੍ਰਿਪਤਿ ਨ ਪਾਈ। ਜਿਉ ਪਾਵਕ ਈਧਨ ਨਹੀ ਧ੍ਰਾਪੈ ਬਿਨੁ ਹਰਿ ਕਹਾਂ ਅਘਾਈ" ਅਤੇ ਇੱਕ ਹੋਰ ਕਵੀ ਜੀ ਇਸ ਪ੍ਰਥਾਇ ਐਉਂ ਲਿਖਦੇ ਹਨ-"ਜੋ ਇੰਦ੍ਰੇ ਸੁਖ ਕਛੂ ਕਹਾਵੈ। ਤੇਤੇ ਨਰਕ ਸੁਰਗ ਹੂੰ ਆਵੈ। ਜਿਉ ਕੂਕਰ ਸੂਕਰ ਸੁਖ ਮਾਹੀ। ਤਿਉ ਹੀ ਦੇਵ ਔਰ ਕਛੁ ਨਾਹੀਂ" ਮਿਹਤਰ ਈਸਾ ਦੀ ਉਤਪਤੀ ਹੀ ਸ੍ਰਿਸ਼ਟੀ ਨਿਯਮ ਤੋਂ ਵਿਰੁੱਧ (ਹਜ਼ਰਤ ਮਰੀਯਮ ਨੂੰ ਬਗੈਰ ਪੁਰਖ ਨਾਲ ਮਿਲਣ ਦੇ 'ਰੂਹੁਲ ਕੁਦਸ' ਵਲੋਂ ਹੀ ਅਧਾਨ ਹੋਕੇ ਈਸਾ ਨਾਮੇਂ ਪੁਤ੍ਰ ਪੈਦਾ ਹੋਣਾ) ਮੰਨਕੇ ਭੁਲ ਕਰ ਰਹੇ ਹਨ, ਕਿਉਂਕਿ ਇਹ ਅਟੱਲ ਨਿਯਮ ਹੈ ਕਿ "ਮਾਤ ਪਿਤਾ ਬਿਨ ਬਾਲ ਨ ਹੋਈ।" ਵੈਦਕ ਰੀਤੀ ਨਾਲ ਵਿਚਾਰਨ ਤੋਂ ਭੀ ਇਹ ਝੂਠਾ ਨਿਸਚਾ ਕਿਸੇ ਪ੍ਰਕਾਰ ਠੀਕ ਸਾਬਤ ਨਹੀਂ ਹੁੰਦਾ, ਇਹ ਬਾਤ ਵੈਦਕ ਅਤੇ ਤਿੱਬੀ ਪੋਥੀਆਂ ਦੀ ਮੰਨੀ ਪ੍ਰਮੰਨੀ ਹੋਈ ਹੈ ਕਿ ਦੰਦ, ਹੱਡੀਆਂ ਨਹੁੰ, ਰੋਮ ਆਦਿ ਸਖ਼ਤ ਚੀਜ਼ਾਂ ਪੁਰਖ ਦੇ ਬੀਰਜ ਤੋਂ ਬਗੈਰ ਕੇਵਲ ਇਸਤ੍ਰੀ ਦੇ 'ਰਕੰਤ' ਵਿਚੋਂ ਨਹੀਂ ਬਣ ਸਕਦੀਆਂ, ਜੇੜ੍ਹਾ ਅਧਾਨ ਕੇਵਲ ਇਸਤ੍ਰੀ ਦੇ 'ਰਕਤ' ਤੋਂ ਹੀ ਤਿਆਰ ਹੁੰਦਾ ਹੈ, ਉਸ ਵਿਚ

ਕੋਈ ਅੰਗ ਅਤੇ ਹੱਡ ਆਦਿਕ ਨਹੀਂ ਹੁੰਦੇ, ਸਿਰਫ ਮਸ਼ਕ ਵਾਂਗ ਮਾਸ ਦਾ ਹੀ ਲੋਥੜਾ ਹੁੰਦਾ ਹੈ, ਇਹ ਥੋਥਾ ਨਿਹਚਾ ਕਿ "ਮਿਹਤਰ ਈਸਾ (ਉਨ੍ਹਾਂ ਦੇ ਆਖਣ ਮੁਜਬ) ਰੱਬ ਦਾ ਇਕਲੌਤਾ ਪੁੱਤਰ ਹੋਣ ਕਰਕੇ ਸੰਸਾਰ ਭਰ ਦੇ ਗੁਨਾਹਾਂ (ਜੇਹੜੇ ਉਨ੍ਹਾਂ ਤੋਂ ਮਗਰੋਂ ਭੀ ਕੀਤੇ ਯਾ ਕਰਨੇ ਹਨ) ਦਾ ਕੁਫਾਰਾ ਬਣਕੇ ਹੁਣ ਜਗਤ ਨੂੰ ਗੁਨਾਹਾਂ ਤੋਂ ਪਾਕ ਕਰ ਗਿਆ ਹੈ। ਪਾਪਾਂ ਦੀ ਨਵਿਰਤੀ ਲਈ ਉਪਾਉ ਕਰਨੋਂ ਬਫਿਕਰ ਹੋਏ ੨ ਕੁਰੱਸਤੇ ਪੈ ਰਹੇ ਹਨ। ਪੌਣ ਅਹਾਰੀ (ਚੋਰੀ ਖਾਣ ਵਾਲੇ) ਪਾਖੰਡ ਦਿਖਾਕੇ ਲੋਕਾਂ ਦੇ ਧਨ ਆਦਿਕ ਠੱਗਣ ਵਾਲੇ ਦੰਭੀ, ਅੰਨ (ਜੋ ਸਰੀਰ ਦਾ ਅਹਾਰ ਵਾਹਿਗੁਰੂ ਨੇ ਬਣਾਇਆ ਹੈ) ਨੂੰ ਦਿਖਾਵੇ ਮਾਤ੍ਰ ਛੱਡ ਕੇ ਆਪਣੀ ਪ੍ਰਭਤਾ ਵਧੌਂਦੇ ਹੋਏ ਸਿੱਧੇ ਹੀ ਨਰਕ ਵਿਚ ਜਾਣਗੇ। "ਛੋਡਹਿ ਅੰਨ ਕਰਹਿ ਪਾਖੰਡ। ਨਾ ਸੋਹਾਗਣਿ ਨਾ ਉਹਿ ਰੰਡ।"

(੫) ਸੁੱਧ ਸਿਪਾਹ ਦੁਰੰਤ ਦੁਬਾਹ ਸੁ ਸਾਜ ਸਨਾਹ ਦੁਰਜਾਨ ਦਲੈਂਗੇ। ਭਾਰੀ ਗੁਮਾਨ ਭਰੇ ਮਨ ਮੈਂ ਕਰ ਪਰਬਤ ਪੰਖ ਹਲੇ ਨ ਹਲੈਂਗੇ। ਤੋਰ ਅਰੀਨ ਮਰੋਰ ਮਵਾਸਨ ਮਾਤੇ ਮਤੰਗਨ ਮਾਨ ਮਲੈਂਗੇ। ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ

## ਬਿਨ ਤਿਆਗ ਜਹਾਨ ਨਿਦਾਨ ਚਲੈਂਗੇ ॥ ॥੫॥੨੫॥

{ ਸੁੱਧ ਸਿਪਾਹ=ਸਿੱਖੀ ਹੋਈ ਫੌਜ, ਦੁਰੰਤ=ਜਿੱਤਣਾ। ਦੁਬਾਹ=ਕਠਣ। ਸਨਾਹ=ਸੰਜੋਇ, ਕਵਚ। ਸਾਜ=ਸਜਾਕੇ। ਮਵਾਸਨ=ਆਕੀਆਂ ਨੂੰ। †ਨਿਦਾਨ =ਓੜਕ। }

**ਅਰਥ**—(ਜੇਕਰ) ਵੈਰੀਆਂ ਦੀ ਸਿੱਖੀ ਹੋਈ ਫੌਜ ਨੂੰ (ਜਿਸਦਾ) ਜਿੱਤਣਾ ਕਠਣ ਹੋਵੇ (ਸਰੀਰ ਪਰ) ਸੰਜੋਇ ਸਜਾ ਕੇ ਮਲੀਆਮੇਟ (ਭੀ) ਕਰ ਲੈਣ (ਤੇ) ਮਨ ਵਿਚ ਹੰਕਾਰ ਪੂਰਤ (ਹੋਕੇ ਯੁੱਧ ਲਈ ਐਸੇ ਅਚੱਲ ਹੋ ਕੇ ਡਟਣ ਕਿ) ਪਹਾੜ (ਤਾਂ) ਫੰਘ ਲਾਕੇ ਭਾਵੇਂ ਉਡ ਜਾਣ (ਪਰ ਇਹ ਰਣਭੂਮੀ ਤੋਂ) ਨਾ ਖਿਸਕਣ। ਵੈਰੀਆਂ ਨੂੰ ਮਾਰ (ਤੇ) ਆਕੀਆਂ ਨੂੰ ਮਲ ਦਲ ਕੇ ਮਸਤ ਹਾਥੀਆਂ ਦੇ ਹੰਕਾਰ ਨੂੰ ਭੰਨ ਸੁੱਟਣ (ਪਰ ਐਹੋ ਜੇਹੇ ਬਹਾਦਰ ਭੀ) ਵਾਹਿਗੁਰੂ ਦੀ ਮੇਹਰ ਤੋਂ ਬਿਨਾਂ ਓੜਕ ਨੂੰ ਜਗਤ ਛੱਡ ਕੇ (ਜਮ ਪੁਰੀ ਨੂੰ) ਜਾਣਗੇ।

---

†ਸ੍ਰੀ ਗੁਰੂ ਗ੍ਰੰਥ ਕੋਸ਼।

**ਭਾਵ**—(੧–੨–ਤੇ ੩) ਸਵੱਯੇ ਵਿਚ ਦੱਸੇ ਹੰਕਾਰੀ ਸੂਰਮਪੁਣੇ ਨੂੰ 'ਗੁਰੂ ਜੀ' 'ਸੰਭਾਵਨਾ ਅਲੰਕਾਰ' ਦੁਆਰਾ ਹੋਰ ਸਪੱਸ਼ਟ ਕਰਕੇ ਹੰਕਾਰ ਨਵਿਰਤ ਕਰਦੇ ਹਨ ਕਿ ਯੁੱਧ ਭੂਮੀ ਵਿਚ ਪਰਬਤ ਨਾਲੋਂ ਭੀ ਵਧੀਕ ਅਚੱਲ ਰਹਣ ਕਰਕੇ, ਮਸਤ ਹਾਥੀਆਂ ਦੇ ਹੰਕਾਰ ਭੰਨਣ ਨਾਲ, ਅਤੇ ਸੰਜੋਇ ਪਹਨਕੇ ਵੈਰੀਆਂ ਦੀ ਚੰਗੀ ਤੋਂ ਚੰਗੀ ਫੌਜ ਨੂੰ ਜਿੱਤਣ ਨਾਲ, ਮੁਕਤੀ ਨਹੀਂ ਹੁੰਦੀ, ਸਗਵਾਂ ਹਉਮੈਂ ਵਧੀਕ ਫੈਲ ਜਾਂਦੀ ਹੈ, ਇਸ ਹਾਲਤ ਵਿਚ ਕੋਈ ਸਮਾਂ ਅਜੇਹਾ ਨਹੀਂ ਆਉਂਦਾ ਜਿਸ ਵਿਚ ਮਨੋਂ ਕਾਮਨਾਂ ਐਸੇ ਪੁਰਸ਼ਾਂ ਦਾ ਖੇਹੜਾ ਰੰਚਕ ਮਾਤ੍ਰ ਭੀ ਛਡ ਦਿੰਦੀਆਂ ਹੋਵਣ, ਤੇ ਸੁਖ ਹੁੰਦਾ ਹੋਵੇ। ਗੁਰਮਤਿ ਵਿਚ ਹਉਮੈਂ ਦਾ ਤਿਆਗ ਕਰਕੇ 'ਗੁਰਬਾਣੀ ਅਨੁਸਾਰੀ' ਆਪਣੇ ਸਮੂਹ ਕਰਤੱਵਜ ਕਰ ਲੈਣੇ, ਭਾਵ ਹਰ ਕੰਮ ਕਰਨ ਵਿਚ ਗੁਰੂ ਜੀ ਦੇ ਹੁਕਮਾਂ ਦਾ ਹੀ ਪਾਲਣ ਕਰਨਾ ਅਤੇ ਸੁਆਸ ਸੁਆਸ ਸਤਿਨਾਮ ਦਾ ਅਰਾਧਨ ਕਰਦੇ ਹੋਏ ਨਾਮੀ ਦ ਅਕਹ ਪ੍ਰਸੰਨ ਰੂਪ ਅਨੰਦ ਵਿਚ ਲੈ ਹੋਣ ਨੂੰ ਹੀ ਸਾਰੀਆਂ ਮੁਕਤੀਆਂ ਦਾ ਸਿਰਤਾਜ ਮੰਨਿਆਂ ਹੈ।

## (੬) ਬੀਰ ਅਪਾਰ ਬਡੇ ਬਰਿਆਰ, ਅਬਿਚਾਰਹ ਸਾਰਕੀ ਧਾਰ ਭਛੱਯਾ । ਤੋਰਤ

ਦੇਸ ਮਲਿੰਦ ਮਵਾਸਨ, ਮਾਤੇ ਗਜਾਨ ਕੇ
ਮਾਨ ਮਲੱਯਾ। ਗਾੜੇ ਗੜਾਨ ਕੇ ਤੋੜਨਹਾਰ,
ਸੁ ਬਾਤਨ ਹੀ ਚੱਕ ਚਾਰ ਲਵੱਯਾ। ਸਾਹਿਬ
ਸ੍ਰੀ ਸਭ ਕੋ ਸਿਰ ਨਾਇਕ, ਜਾਚਕ ਅਨੇਕ
ਸੁ ਏਕ ਦਿਵੱਯਾ ॥ ੬ ॥ ੨੬ ॥

{ਬਰਿਆਰ = ਬਲਕਾਰੀ । ਅਬਿਚਾਰਹ = ਭੁਲਾਕੇ, ਬੇਪਰਵਾਹ ਹੋਕੇ + ਸਾਰ = ਲੋਹੇ ਦੀ + ਧਾਰ + ਭਛੱਯਾ* = ਛਕਣੇ ਵਾਲੇ। ਮਲਿੰਦ = ਪਹਲਵਾਨਾਂ ਦੇ ਸ੍ਰਦਾਰ, ਅੱਤਿ ਤਕੜੇ, ਪ੍ਰਬਲ । ਗਾੜੇ = ਜੰਮਸ + ਗੜਾਨ = ਕਿਲਿਆਂ ਨੂੰ। ਲਵੱਯਾ = ਲੈਣ ਵਾਲੇ। ਸਿਰਨਾਇਕ = ਸ਼ਹਨਸ਼ਾਹ।}

**ਅਰਥ**-ਅਨੇਕਾਂ ਹੀ ਬਲਕਾਰੀ ਸੂਰਬੀਰ (ਆਪਣੇ ਸਰੀਰ ਦੇ ਫਿਕਰ ਨੂੰ ਤਿਆਗ ਕੇ ਸਰਬ ਲੋਹ ਦੇ (ਸ਼ਸਤ੍ਰਾਂ) ਦੀ ਧਾਰ (ਸਰੀਰ ਪਰ) ਖਾਣ ਵਾਲੇ । ਦੇਸ ਵਿਚੋਂ ਪ੍ਰਬਲ ਆਕੀਆਂ

*ਕ੍ਰਿਦੰਤ ਨਾਉਂ ਹੈ।

(ਬਾਗੀਆਂ) ਨੂੰ ਭਜਾਉਣ ਹਾਰੇ, ਮਸਤ ਹਾਥੀਆਂ ਦਾ ਹੰਕਾਰ ਭੰਨਣ ਤੇ ਜੁੰਮਸ ਕਿਲਿਆਂ ਨੂੰ ਤੋੜਨ ਵਾਲੇ (ਅਤੇ) ਗੱਲਾਂ (ਬਾਤਾਂ) ਨਾਲ ਹੀ ਦੋਹਾਂ ਦਿਸ਼ਾਵਾਂ (ਦੇ ਨਿਵਾਸੀਆਂ) ਨੂੰ (ਅਧੀਨ ਕਰ) ਲੈਣ ਵਾਲੇ (ਇਨ੍ਹਾਂ) ਸਭਨਾਂ ਦਾ ਦਾਤਾ ਤੇ ਸ਼ਹਨਸ਼ਾਹ ਵਾਹਿਗੁਰੂ ਹੈ, (ਇਹ) ਅਨੇਕ ਹੀ (ਉਸਦੇ ਦਰ ਦੇ) ਮੰਗਤੇ ਹਨ।

**ਭਾਵ** –ਇਸ ਸਵੱਯੇ ਵਿੱਚ ਸਪੱਸ਼ਟ ਕੀਤਾ ਹੈ ਕਿ ਵਾਹਿਗੁਰੂ ਦੇ ਅਤੁੱਟ ਖ਼ਜ਼ਾਨੇ ਵਿਚੋਂ ਕਿਣਕਾ ਕੁ ਸ਼ਕਤੀ ਦੀ ਬਖਸ਼ਸ਼ (ਦਾਤ) ਸੰਸਾਰ ਭਰ ਦੇ ਸੂਰਮੇਂ ਉਸਦੇ ਦਰ ਦੇ ਸੁਆਲੀ ਹੋਕੇ ਪਾਉਂਦੇ ਹਨ, ਵਾਹਿਗੁਰੂ ਸ਼ਹਨਸ਼ਾਹ ਹੈ, ਸਭ ਓਸੇ ਦੀ ਪਰਜਾ ਹੈ, ਉਸਦੀ ਸ਼ਕਤੀ ਤੋਂ ਹੀਣ ਕਿਸੇ ਭੀ ਸੂਰਮੇਂ ਨੂੰ ਕੋਈ ਕੰਮ ਕਰਨ ਦੀ ਸਮਰੱਥਾ ਨਹੀਂ ਹੈ।

## (੭) ਦਾਨਵ ਦੇਵ ਫੁਨਿੰਦ ਨਿਸ਼ਾਚਰ, ਭੂਤ ਭਵਿੱਖ ਭਵਾਨ ਜਪੈਂਗੇ*। ਜੀਵ ਜਿਤੇ ਜਲ ਮੈਂ ਥਲ ਮੈਂ ਪਲ ਹੀ ਪਲ ਮੈਂ ਸਭ ਥਾਪ

---

*ਜਪੈਂਗੇ=ਜਪਣਗੇ 'ਪਦ' ਦਾ ਦਿਹਲੀ ਦੀਪ ਵਾਂਗ ਦੋਹਾਂ ਤੁਕਾਂ ਨਾਲ ਮੇਲ ਹੈ।

ਥਪੈਂਗੇ। ਪੁੰਨ ਪ੍ਰਤਾਪਨ †ਬਾਢਤ ਜੈ ਧੁਨਿ ਪਾਪਨ ਕੇ ਬਹੁ ਪੁੰਜ ਖਪੈਂਗੇ। ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸੱਤ੍ਰ ਸਭੈ ਅਵਿਲੋਕ ਚਪੈਂਗੇ ॥੭॥੨੭॥

{ਦਾਨਵ=ਰਾਖਸ਼, ਦੈਂਤ। ਫੁਨਿੰਦ=ਸ਼ੇਸ਼ ਨਾਗ। ਨਿਸ਼ਾਚਰ=ਪ੍ਰੇਤ, ਭੂਤ। ਭੂਤ=ਪਿਛਲਾ। ਭਵਿੱਖ=ਅਗਲਾ। ਭਵਾਨ=ਵਰਤਮਾਨ ਸਮਾਂ। ਥਾਪ=ਸਾਜੇ ਜਾਕੇ=ਥਪੈਂਗੇ=ਇਸਥਿਰ, ਕੈਂਮ ਰਹਣਗੇ। ਜੈ ਧੁਨਿ =ਜੈ ਜੈ ਕਾਰ ਦੀ ਗੂੰਜ। ਪੁੰਜ=ਢੇਰ। ਅਵਿਲੋਕ= ਦੇਖ ਕੇ। ਚਪੈਂਗੇ=ਦੁਖੀ, ਛਪ ਜਾਣਗੇ।}

**ਅਰਥ**—ਦੈਂਤ, ਦੇਉਤੇ, ਸ਼ੇਸ਼ਨਾਗ (ਆਦਿ ਸੱਪ) ਪ੍ਰੇਤ (ਯਾ ਰਾਤ ਨੂੰ ਫਿਰਨ ਵਾਲੇ ਉੱਲੂ ਆਦਿਕ ਜੀਵ) ਤਿੰਨਾਂ ਹੀ ਕਾਲ (ਪਿਛਲੇ ਅਗਲੇ ਐਸ ਵੇਲੇ) ਵਿਖੇ ਪਲ ਪਲ ਵਿਚ ਪੈਦਾ ਹੋਣ

---

†ਕਈਕ 'ਬਾਢ ਜੇਤ ਧੁਨਿ' ਪਾਠ ਭੀ ਕਰਦੇ ਹਨ, ਪਰ ਛੰਦ ਰਚਨਾਂ ਅਨੁਸਾਰ ਇਹ ਪਾਠ ਠੀਕ ਨਹੀਂ, ਅਰਥ ਦੋਹਾਂ ਪਾਠਾਂ ਦਾ ਇਕੋ ਹੀ ਹੈ।

(ਤੇ) ਕੈਮ ਰਹਣ ਵਾਲੇ (ਜੀਵ ਜੇਕਰ ਵਾਹਿਗੁਰੂ ਦਾ ਨਾਮ) ਜਪਣਗੇ, (ਇਸ) ਪਵਿੱਤ੍ਰਤਾ ਦੇ ਬਲ ਕਰਕੇ ਜੈ (ਕਾਰਿਆਂ) ਦੀ ਗੂੰਜ ਤੂੰਕੀ ਕਰੇਗੀ (ਤੇ) ਪਾਪਾਂ ਦੇ ਢੇਰਾਂ ਦੇ ਢੇਰ ਨਾਸ਼ ਹੋਣਗੇ। ਸਮੂਹ ਮਹਾਤਮਾਂ ਜਗਤ ਵਿਖੇ ਆਨੰਦ ਸਹਤ ਵਿਚਰਨਗੇ (ਅਤੇ ਉਨ੍ਹਾਂ ਦੇ) ਵੈਰੀ ਦੇਖਕੇ ਚੰਪਤ (ਭੱਜ) ਹੋ ਜਾਣਗੇ ਯਾ ਦੁਖੀ ਹੋਣਗੇ।

**ਭਾਵ—** 'ਭਾਵੀ ਭੂਤ ਅਲੰਕਾਰ' ਦੁਆਰਾ ਗੁਰੂ ਜੀ ਨਿਯਮ ਦਸਦੇ ਹਨ ਕਿ ਵਾਹਿਗੁਰੂ ਦਾ ਨਾਮ (ਹਰ ਜੂਨ ਵਿਚ ਆਪੋ ਆਪਣੇ ਦਰਜੇ ਅਨੁਸਾਰ) ਜਪਣ ਦੇ ਪਵਿੱਤ੍ਰ ਪ੍ਰਤਾਪ ਨਾਲ, ਪਰਮ ਪ੍ਰਸੰਨਤਾ ਪ੍ਰਾਪਤਿ ਕਰਦੇ ਹੋਏ ਸੰਸਾਰ ਯਾਤ੍ਰਾ ਨੂੰ ਵਿਤੀਤ ਕਰਨਗੇ, ਚਾਹੇ ਉਨ੍ਹਾਂ ਨੂੰ ਦੇਖਕੇ ਵੈਰੀ ਲੋਕ ਸੜਨ, ਜਲਨ, ਦੁਖ ਦੇਣ, ਪਰ ਉਹ ਸੱਚੇ ਰਾਹੀ ਬੇਪਰਵਾਹੀ 'ਆਨੰਦ ਭਰੇ' ਦੇ ਮੰਦਰ ਵਿੱਚ ਬਿਰਾਜਦੇ ਹੋਏ ਅੰਤ ਆਪਣੇ ਪਰਮ ਪਿਆਰੇ ਆਨੰਦ ਦਾਤਾ ਦੀ ਚਰਣ ਸਰਣ ਵਿਚ ਆਪਣਾ ਆਪ (ਹਉਮੈਂ) ਸਮਰਪਣ ਕਰਨ ਬਾਦ ਸਦੀਵਕ ਜੀਵਣ ਦਾ 'ਪਰਮ ਆਨੰਦ' ਭੋਗਦੇ ਹਨ ਤੇ ਭੋਗਣਗੇ।

ਇਸ ਸਵੱਯੇ ਵਿੱਚ ਵਾਹਿਗੁਰੂ ਦਾ ਨਾਮ ਚਾਹੇ ਪਹਿਲੇ ਕਿਸੇ ਜਪਿਆ ਯਾ ਹੁਣ ਤੇ ਅੱਗੇ ਨੂੰ ਤਿੰਨ ਹੀ ਕਾਲਾਂ ਵਿਚ ਜਪੇ ਤਾਂ 'ਉੱਤਮ ਗਤੀ ਪ੍ਰਾਪਤਿ ਹੁੰਦੀ ਹੈ ਦੱਸ ਕੇ ਉਤਸ਼ਾਹ ਦਿਲਾਇਆ ਹੈ, ਇਸ ਲਈ ਕਿ ਕੋਈ ਆਪਣੀ ਹਾਲਤ ਖਰਾਬ ਦੇਖਕੇ ਹੀਆ

ਨਾਂ ਤੋੜ ਬੈਠੇ। ਤਾਂਤੇ ਪ੍ਰਾਣੀ ਨੂੰ ਕਦੇ ਭੀ ਨਿਰਾਸ ਨਾਂ ਹੋਣਾ ਚਾਹੀਏ, ਸਦਾ ਹੀ 'ਸਦਾਚਾਰ' ਤੇ 'ਨਾਮ' ਲਈ ਬੇਨਤੀਆਂ ਤੇ ਮਿਹਨਤਾਂ ਕਰਨੀਆਂ ਲੋੜੀਏ।

(੮) ਮਾਨਵ, ਇੰਦ੍ਰ ਗਜਿੰਦ੍ਰ ਨਰਾਧਿਪ, *ਜੌਨ ਤ੍ਰਿਲੋਕ ਕੇ ਰਾਜ ਕਰੈਂਗੇ। ਕੋਟ ਇਸ਼ਨਾਨ ਗਜਾਦਿਕ ਦਾਨ ਅਨੇਕ ਸੁਅੰਬਰ ਸਾਜ ਬਰੈਂਗੇ। ਬ੍ਰਹਮ ਮਹੇਸੁਰ ਵਿਸ਼ਨੁ ਸਚੀਪਤਿ ਅੰਤ ਫਸੇ ਜਮ ਫਾਸ ਪਰੈਂਗੇ। ਜੇ ਨਰ ਸ੍ਰੀ ਪਤਿ ਕੇ ਪਰਸ ਹੈਂ ਪਗ ਤੇ ਨਰ ਫੇਰ ਨ ਦੇਹ ਧਰੈਂਗੇ ॥੮॥੨੮॥

ਗਜਿੰਦ੍ਰ=ਐਰਾਪਤਿ, ਹਾਥੀਆਂ ਦਾ ਰਾਜਾ। ਇੰਦ੍ਰ=ਸੁਵਾਮੀ। ਨਰਾਧਿਪ=ਪੁਰਖਾਂ ਦਾ ਰਾਜਾ। ਸੁਅੰਬਰ=ਆਪਣਾ ਪਤੀ ਆਪ ਵਰ ਲੈਣਾ। ਬ੍ਰਹਮ=ਬ੍ਰਹਮਾ। ਮਹੇਸ਼ਰ=ਸ਼ਿਵ। ਸ਼ਚੀਪਤਿ='ਸ਼ਚੀ' ਨਾਮ ਤੀਮੀਂ ਦੇ ਪਤੀ, ਰਾਜਾ ਇੰਦ੍ਰ। ਜੌਨ=ਜੇਕਰ।

---

*ਜੌਨ 'ਪਦ' ਨਰਰਾਜ ਤੋਂ ਪਿੱਛੋਂ ਹੋਣ ਕਰਕੇ ਤਿਸਦੇ ਕਰਨ ਯੋਗ ਕੰਮਾਂ ਲਈ ਦੋਹਾਂ ਤੁਕਾਂ ਵਿਚਲੇ ਕੰਮਾਂ ਪਰ ਵਰਤਣਾ ਹੈ।

**ਅਰਥ**—ਗਜਰਾਜ (ਆਦਿ ਖਾਣੀਆਂ ਦੇ) ਸੁਆਮੀ ਮਨੁੱਖਾ, (ਅਤੇ) ਮਨੁਖਾਂ ਦੇ ਰਾਜੇ ਬਣਕੇ (ਹੋਰ ਜਤਨ ਕਰਕੇ) ਜੇ ਕਰ ਤਿੰਨ ਲੋਕਾਂ ਦਾ ਰਾਜ ਭੀ ਕਰ ਲੈਣਗੇ, (ਅਰ) ਕਰੋੜਾਂ ਹੀ (ਤੀਰਥਾਂ ਦਾ) ਇਸ਼ਨਾਨ, ਹਾਥੀ ਆਦਿਕਾਂ ਦਾ ਦਾਨ (ਅਤੇ) ਅਨੇਕਾਂ ਸੁਅੰਬਰ ਰਚਕੇ (ਮਨ ਭੌਂਦੀਆਂ ਇਸਤ੍ਰੀਆਂ) ਵਿਆਹ ਲੈਣਗੇ। (ਉਧਰ) ਬ੍ਰਹਮਾ, ਸ਼ਿਵ, ਵਿਸ਼ਨੂੰ, ਦੇਵਤਿਆਂ ਦੇ ਰਾਜਾ ਇੰਦ੍ਰ (ਅਗਯਾਨ ਵੱਸ ਵਿਸ਼ੈ ਸੁਖਾਂ ਵਿਚ) ਫਸੇ (ਹੋਏ ਹੋਣ ਕਰਕੇ) ਜਮਾਂ ਦੀ ਫਾਂਸੀ ਵਿਚ ਪੈਣਗੇ। (ਪ੍ਰੰਤੂ) ਜੇਹੜੇ ਪੁਰਖ (ਕੇਵਲ) ਵਾਹਿਗੁਰੂ ਦੀ ਚਰਨ ਸਰਨ ਪ੍ਰਾਪਤਿ ਕਰਨਗੇ, ਉਹ ਪੁਰਖ ਫੇਰ (ਸੁਖ ਦੁਖ ਆਦਿ ਭੋਗਣ ਖਾਤਰ) ਦੇਹੀ ਨਹੀਂ ਪਾਉਣਗੇ।

**ਭਾਵ**—ਗੁਰੂ ਜੀ ਨੇ 'ਭਾਵੀ ਭੂਤ ਅਲੰਕਾਰ' ਦੁਆਰਾ ਪਰਗਟ ਕੀਤਾ ਹੈ ਕਿ ਧਰਤੀ ਤੋਂ ਬਨਸਪਤੀ ਤੇ ਬਨਸਪਤੀ ਤੋਂ ਪਸ਼ੂ ਪੰਖੀ ਆਦਿਕ ਅਤੇ ਫੇਰ ਉੱਨਤੀ ਕਰਕੇ—"ਸਕਲ ਜੋਨ ਤੇਰੀ ਪਨਿਹਾਰੀ। ਇਸ ਧਰਤੀ ਮਹਿ ਤੇਰੀ ਸਿਕਦਾਰੀ"। "ਸਕਲ ਜੋਨ ਤੂੰ ਸਿਰ ਧਰਿਆ।" "ਲਖ ਚਉਰਾਸੀਹ ਜੋਨ ਉਪਾਈ। ਮਾਨੁਸ ਕਉ ਪ੍ਰਭਿ ਦੀਈ ਵਡਿਆਈ" ਗੁਰਵਾਕ ਅਨੁਸਾਰ ਸਮੂਹ ਜੋਨੀਆਂ ਦਾ ਸੁਆਮੀ ਮਨੁਖ ਬਣਿਆ, ਫੇਰ ਰਾਜਾ ਮਹਾਰਾਜਾ ਬਣਕੇ ਅਨੇਕ ਪ੍ਰਕਾਰ ਦੇ ਸੁਅੰਬਰ ਰਚਕੇ ਮਨ ਭਾਉਂਦੀਆਂ ਸੁੰਦਰ

ਇਸਤ੍ਰੀਆਂ ਭੋਗਣ ਲਈ ਜਮਾਂ ਕੀਤੀਆਂ ਅਤੇ ਕਰੋੜਾਂ ਹੀ ਇਸ਼ਨਾਨ ਦਾਨ ਆਦਿਕ ਕਰਕੇ (ਵੈਦਕ ਧਰਮੀਆਂ ਦੇ ਨਿਸਚੇ ਮੂਜਬ)ਬ੍ਰਹਮਾ, ਵਿਸ਼ਨੂੰ, ਸ਼ਿਵ, ਇੰਦ੍ਰ ਆਦਿਕਾਂ ਦੀਆਂ ਪਦਵੀਆਂ ਪ੍ਰਾਪਤਿ ਕਰ ਲਈਆਂ ਹੋਣ, ਪਰ ਤਾਂ ਭੀ ਮਾਇਕ ਪਦਾਰਥਾਂ ਦੇ ਫੰਧੇ ਵਿਚ ਫਸੇ ਹੋਏ ਹੋਣ ਕਰਕੇ ਜਮਾਂ ਦੀ ਸਜ਼ਾ ਤੋਂ ਬਚਣਾ ਅਸੰਭਵ ਹੈ। "ਮੈਲਾ ਬ੍ਰਹਮਾ ਮੈਲਾ ਇੰਦੁ। ਰਵਿ ਮੈਲਾ ਮੈਲਾ ਹੈ ਚੰਦੁ"। 'ਬ੍ਰਹਮਾ ਬਿਸਨੁ ਮਹਾਦੇਉ ਰੋਗੀ ਵਿਚਿ ਹਉਮੈ ਕਾਰ ਕਮਾਈ।" "ਜੋ ਜੋ ਦੀਸੈ ਸੋ ਸੋ ਰੋਗੀ। ਰੋਗ ਰਹਿਤ ਮੇਰਾ ਸਤਿਗੁਰੁ ਜੋਗੀ।" "ਮਾਇਆ ਮੋਹੇ ਸਭਿ ਦੇਵੀ ਦੇਵਾ। ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ" ਸਤਿਗੁਰੂ ਦੀ ਸ਼ਰਨ ਦੁਆਰਾ ਕੇਵਲ ਵਾਹਿਗੁਰੂ ਦੇ ਚਰਨਾਂ ਦੀ ਪ੍ਰੀਤੀ ਦੇ ਪ੍ਰਤਾਪ ਕਰਕੇ ਹੀ ਨਿਸਤਾਰਾ ਹੋ ਸਕਦਾ ਹੈ। ਹੋਰ ਕਿਸੇ ਦੇਵਤਾ ਦਾ ਅਰਾਧਨ ਕਰਨ ਨਾਲ (ਜੋ ਆਪ ਹੀ ਉਪ੍ਰੋਕਤ ਮਾਇਆ ਦੇ ਫੰਧੇ ਵਿਚ ਫਸੇ ਹੋਏ ਹਨ) ਕੁਛ ਨਹੀਂ ਬਣਦਾ।

ਇਸ ਜਗਹ ਵਿਚਾਰ ਯੋਗ ਇਹ ਬਾਤ ਹੈ ਕਿ ਜੇਕਰ 'ਸ੍ਰੀ ਪਤਿ' ਪਦ ਦਾ ਅਰਥ ਇਸ ਥਾਂ 'ਵਿਸ਼ਨੂੰ' ਜੀ ਹੀ ਰੱਖਿਆ ਜਾਵੇ ਤਾਂ ਇਸੇ ਸਵੱਯੇ ਵਿਖੇ ਗੁਰੂ ਜੀ 'ਵਿਸ਼ਨੂੰ' ਜੀ ਨੂੰ ਜਮਾਂ ਦੇ ਫੰਧੇ ਪਿਆ ਹੋਣ ਕਰਕੇ ਪਰਾਧੀਨ ਸਿੱਧ ਕਰ ਚੁਕੇ ਹਨ। ਇਸ ਲਈ 'ਅਭਿਧਾ ਸ਼ਕਤੀ' (*ਸੰਕੇਤਕ ਸ਼ਕਤੀ) ਦੇ ਨਿਯਮ ਦੁਆਰਾ ਪਹਿਲੀ

---

*ਸੰਕੇਤਕ, ਮੁਖੀ, ਵਾਚਕ ਆਦੀ ਅਭਿਧਾ ਦੇ ਹੀ ਪ੍ਰਯਾਯ ਹਨ।

ਤੁਕ ਵਿਚ ਵਿਸ਼ਨੂੰ ਜੀ ਦਾ ਨਿਸ਼ੇਧ ਹੋਣ ਕਰਕੇ 'ਸ੍ਰੀ ਪਤਿ' ਪਦ ਦਾ ਅਰਥ 'ਵਿਸ਼ਨੂੰ' ਨਹੀਂ ਹੋ ਸਕਦਾ। ਯਥਾ"†ਕਥਹੁ ਹੇਤ ਨਿਸ਼ੇਧ ਤੇ ਮੱਖ ਅਰਥ ਸੰਕੇਤ। ਬ੍ਰਹਮਾ, ਵਿਸ਼ਨੁ, ਸੁਕਾਲ ਵਸ ਸ੍ਰੇ ਹਿਤ ਸ੍ਰੀ ਪਤਿ ਚੇਤ।" ਤਾਂਤੇ ਸਿੱਧ ਹੋਇਆ ਕਿ ਇਸ ਜਗਹ 'ਸ੍ਰੀ ਪਤਿ' ਅਕਾਲ ਪੁਰਖ ਦਾ ਨਾਮ ਹੀ ਹੈ, ਜਿਸਦੇ ਨਾਮ ਜਪਣ ਤੇ 'ਨਿਰਭੈ ਪਦ' ਦੀ ਪ੍ਰਾਪਤੀ ਲਈ ਗੁਰੂ ਜੀ ਦਸਦੇ ਹਨ।

(੧੪) ੨੪੬ ਸਵੱਯੇ ਵਿੱਚ ਗੁਰੂ ਜੀ 'ਸ੍ਰੀਪਤਿ' ਦੇ ਲੱਖਣ ਕਰਕੇ ਇਹ ਭ੍ਰਮ ਨਿਵਿਰਤ ਕਰਦੇ ਹਨ, ਸੋ ਅੱਗੇ ਦੇਖੋ।

ਅਕਾਲ ਪੁਰਖ ਤੋਂ ਬਿਨਾਂ ਹੋਰ ਦੇਵੀ ਦੇਵਤਿਆਂ ਦੀ ਸੇਵਾ ਬਾਬਤ ਗੁਰੂ ਜੀ ਹੁਕਮ ਦਿੰਦੇ ਹਨ "ਸਾਹਿਬ ਜਿਸ ਦਾ ਨੰਗਾ ਭੁਖਾ ਹੋਵੈ ਤਿਸਦਾ ਨਫਰੁ ਕਿਥਹੁ ਰਜਿ ਖਾਇ। ਜਿ ਸਾਹਿਬ ਦੇ ਘਰਿ ਵਥੁ ਹੋਇ ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਇ। ਜਿਸਦੀ ਸੇਵਾ ਕੀਤਿਆ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ। ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨਿ ਕੀ ਫਿਰਿ ਲੇਖਾ ਮੰਗੈ ਨ ਕੋਈ।" "ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ। ਪਾਹਨ ਨੀਰ ਵਿਰੋਲੀਐ ਭਾਈ ਜਲਿ ਮਹਿ ਡੂਬਹਿ ਤੇਹਿ।"

---

†ਇਤਿ ਗੁਰੂ ਕਾਵ੍ਯ ਦਰਸ਼ਨੇ।

ਇਸ ਲਈ ਵਾਹਿਗੁਰੂ ਤੋਂ ਬਿਨਾਂ ਹੋਰਸ ਦੀ ਪੂਜਾ ਮਹਾਂ ਪਾਪ ਹੈ, ਇਹ ਸਿਧ ਹੋਇਆ ।

(੯) ਕਹਾਂ ਭਯੋ ਜੋ ਦੋਊ ਲੋਚਨ ਮੂੰਦ ਕੈ ਬੈਠ ਰਹਿਓ ਬਕ ਧਿਆਨ ਲਗਾਇਓ । ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ ਲੋਕ ਗਇਓ ਪਰਲੋਕ ਗਵਾਇਓ । ਬਾਸ ਕੀਓ ਬਿਖਿਆਨ ਸੋ ਬੈਠਕੈ ਐਸੇ ਹੀ ਐਸ ਸੁ ਬੈਸ ਬਿਤਾਇਓ । ਸਾਚ ਕਹੋ ਸੁਨ ਲੇਹ ਸਭੈ ਜਿਨ ਪ੍ਰੇਮ ਕੀਓ ਤਿਨਹੀ ਪ੍ਰਭੁ ਪਾਇਓ ॥੯॥੨੯॥

{ਲੋਚਨ=ਅੱਖਾਂ । ਬੱਕ=ਬਗੁਲਾ । ਬੈਸ=ਉਮਰ, ਔਧ ।}

**ਅਰਥ—**ਕੀ ਹੋ ਗਿਆ ਜੇਕਰ ਦੋਵੇਂ ਅੱਖਾਂ ਬੰਦ ਕਰਕੇ ਬਗੁਲੇ (ਵਾਂਗ) ਧਿਆਨ ਲਗਾ ਲਿਆ, ਨ੍ਹਾਉਣ ਲਈ ਸੱਤਾਂ ਹੀ ਸਮੁੰਦ੍ਰਾਂ (ਤੱਕ ਭਟਕਦਾ) ਫਿਰਿਆ, ਕੁਛ ਨਹੀਂ ਸੰਵਰਿਆ ਲੋਕ ਪਰਲੋਕ (ਦੋਵੇਂ) ਗੁਆ ਲਏ (ਅਤੇ) ਵਿਸ਼ੇ (ਸੁਖਾਂ) ਵਿਚ ਰਹ (ਤੇ) ਖੱਚਤ ਹੋ ਕੇ ਐਵੇਂ ਹੀ ਔਧ ਪੂਰੀ ਕਰ ਦਿੱਤੀ । (ਗੁਰੂ ਸਾਹਿਬ

ਕਹਿੰਦੇ ਹਨ ਕਿ) ਅਸੀ ਸੱਚ ਕਹਿੰਦੇ ਹਾਂ, ਸਾਰੇ (ਜਣੇ ਧਿਆਨ ਨਾਲ) ਸੁਣੋਂ ਜਿਸਨੇ (ਵਾਹਿਗੁਰੂ) ਨਾਲ ਪ੍ਰੇਮ ਕੀਤਾ, ਉਸਨੇ ਹੀ ਵਾਹਿਗੁਰੂ ਨੂੰ ਪਾਇਆ ਹੈ (ਹੋਰ ਕਿਸੇ ਨੇ ਨਹੀਂ)।

**ਭਾਵ**—ਇਸ ਸਵਯੇ ਵਿੱਚ ਗੁਰੂ ਸਾਹਿਬ ਜੀ ਕੇਵਲ ਵਾਹਿਗੁਰੂ ਨਾਲ ਪ੍ਰੇਮ ਕਰਨ ਨੂੰ ਹੀ ਛੁਟਕਾਰੇ (ਮੁਕਤੀ) ਦਾ ਸਾਧਨ ਜਣਾਉਂਦੇ ਹਨ, ਤੇ ਪਿਛਲੇ ਸਵੱਯੇ ਦੇ ਭਾਵ ਨੂੰ ਹੋਰ ਸਪੱਸ਼ਟ ਕਰਦੇ ਹਨ, ਕਿ ਦਿਖਾਵੇ ਮਾਤ੍ਰ ਠੱਗੀ ਤੇ ਪਖੰਡ ਲਈ ਬਗੁਲੇ ਵਾਂਗ ਸਮਾਧੀ ਲੌਣ ਅਤੇ ਸੱਤਾਂ ਹੀ ਸਮੁੰਦ੍ਰਾਂ ਦੀ ਪ੍ਰਿਥਵੀ ਨੂੰ (ਤੀਰਥ) ਇਸ਼ਨਾਨ ਲਈ ਛਾਣ ਮਾਰਨ ਨਾਲ ਤੇ ਅਨੇਕ ਪ੍ਰਕਾਰ ਦੇ ਦਾਨ ਪੁੰਨ ਆਦਿਕ ਕਰਨ ਨਾਲ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਹੋ ਸਕਦੀ, ਕਿਉਂਕਿ ਇਹ ਕਰਮ ਕਰਦੇ ਹੋਇਆਂ ਹਿਰਦੇ ਵਿਚ ਵਿਸ਼ੇ (ਇਸ ਲੋਕ ਯਾ ਸੁਰਗ ਦੇ) ਸੁਖਾਂ ਦੀ ਪ੍ਰਬਲ ਇੱਛਾ ਤੇ ਲੰਪਟ-ਤਾਈ ਹੋਣ ਕਰਕੇ ਇਸ ਲੋਕ ਤੇ ਪਰਲੋਕ (ਦੋਹਾਂ) ਦੇ ਸੱਚੇ ਲਾਭ ਨੂੰ ਗੁਆ ਬੈਠਦੇ ਹਨ। ਵਾਹਿਗੁਰੂ ਨਾਲ ਪੂਰਣ ਪ੍ਰੇਮ ਨਾਂ ਕਰਣੇ ਕਰਕੇ ਕਦੇ ਕਿਸੇ ਸਾਧਨ ਨਾਲ ਭੀ ਨਿਸਤਾਰਾ ਨਹੀਂ ਹੋ ਸਕਦਾ। "ਹਰਿ ਕੇ ਨਾਮ ਬਿਨਾ ਦੁਖੁ ਪਾਵੈ। ਭਗਤਿ ਬਿਨਾ ਸਹਸਾ ਨਹ ਚੂਕੈ ਗੁਰ ਇਹ ਭੇਦੁ ਬਤਾਵੈ ॥੧॥ਰਹਾਉ॥ ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀ ਆਵੈ। ਜੋਗ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ ॥੧॥ ਮਾਨ ਮੋਹ ਦੋਨੋ ਕਉ

ਪਰਹਰਿ ਗੋਬਿੰਦ ਕੇ ਗੁਨ ਗਾਵੈ। ਕਹੁ ਨਾਨਕ ਇਹਿ ਬਿਧਿ ਕੌ ਪ੍ਰਾਨੀ ਜੀਵਨ ਮੁਕਤਿ ਕਹਾਵੈ ॥੨॥੨॥ [ਬਿ: ਮ: ੯

(੧੦) ਕਾਹੂ ਲੈ ਪਾਹਨ ਪੂਜ ਧਰੋ ਸਿਰ ਕਾਹੂ ਲੈ ਲਿੰਗ ਗਰੇ ਲਟਕਾਇਓ। ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ ਕਾਹੂ ਪਛਾਹ ਕੋ ਸੀਸ ਨਿਵਾਇਓ। ਕੋਊ ਬੁਤਾਨ ਕੌ ਪੂਜਤ ਹੈ *ਪਸੁ ਕੋਊ ਮ੍ਰਿਤਾਨ ਕੇ ਪੂਜਨ ਧਾਇਓ। ਕੂਰ ਕ੍ਰਿਆ ਉਰਝਿਓ ਸਭ ਹੀ ਜਗ ਸ੍ਰੀ ਭਗਵਾਨ ਕੋ ਭੇਦ ਨ ਪਾਇਓ ॥੧੦॥੩੦॥

{ਪਹਾਨ=ਪੱਥਰ। *ਗਰੇ=ਗਲ ਵਿੱਚ। ਅਵਾਚੀ= ਦੱਖਣ+ਦਿਸ਼ਾ। ਪਛਾਹ=ਪੱਛਮ+ਦਿਸ਼ਾ। ਬੁਤਾਨ =ਮੂਰਤਾਂ। ਮ੍ਰਿਤਾਨ ਕੋ=ਮੁਰਦਿਆਂ ਨੂੰ। †ਕੂਰ= ਝੂਠੀ। ਲਖਿਓ=ਜਾਣਿਆ ਹੈ।}

---

*ਪਸੁ, ਪਦ ਦਿਹਲੀ ਦੀਪਕ ਵਾਂਗ ਅਗਲੇ ਪਿਛਲੇ ਸਾਰੇ ਹੀ ਪੁਰਖਾਂ ਲਈ ਕਿਹਾ ਹੈ।

*ਰ, ਲ ਤੇ ਰ, ੜ ਦੀ ਸਵਰਣਤਾ ਹੈ।

†ਕ੍ਰੂਰ (ਖੋਟੀ, ਕਠਣ) ਪਾਠ ਭੀ ਅਕਸਰ ਕਰਦੇ ਹਨ।

**ਅਰਥ**—ਕਿਸੇ ਨੇ ਪੱਥਰ (ਸ਼ਾਲਿਗ੍ਰਾਮ ਆਦਿ) ਪੂਜਕੇ ਸਿਰ ਤੇ ਰੱਖੇ, ਕਿਸੇ ਨੇ (ਸ਼ਿਵ) ਲਿੰਗ (ਪੂਜ, ਤੇ) ਗਲ ਵਿਚ ਟੰਗੇ ਹੋਏ ਹਨ, ਕਿਸੇ ਨੇ ਵਾਹਿਗੁਰੂ ਦੱਖਣ ਦਿਸ਼ਾ ਵਿਖੇ ਜਾਣਿਆ ਹੈ, ਕਿਸੇ ਨੇ ਪੱਛਾਂ ਵਲ ਸਿਰ ਝੁਕਾਇਆ (ਤੇ) ਕੋਈਕ ‡ ਪਸੂ (ਲੋਕ) ਮੂਰਤਾਂ ਪੂਜਦੇ ਹਨ (ਅਰ) ਕੋਈ ਪਸੂ ਮੁਰਦਿਆਂ ਨੂੰ (ਮੜ੍ਹੀਆਂ ਵਿਚ) ਪੂਜਦੇ ਫਿਰਦੇ ਹਨ। ਸਾਰਾ ਹੀ ਸੰਸਾਰ (ਐਹੋ ਜੇਹੇ) ਝੂਠੇ ਧੰਧਿਆਂ ਵਿਚ ਉਲਝ ਰਿਹਾ ਹੈ (ਜਿਸ ਤੇ ਕਿਸੇ ਨੇ ਭੀ) ਵਾਹਿਗੁਰੂ ਦੇ ਮਰਮ ਨੂੰ ਨਹੀਂ ਪਾਇਆ।

**ਭਾਵ**—ਸਤਿਗੁਰੂ ਨਾਨਕ ਦੇਵ ਦੇ ਪ੍ਰਗਟ ਹੋਣ ਤੋਂ ਪਹਿਲਾਂ ਦਾ ਹਾਲ ਇਸ ਸਵੱਯੇ ਵਿਚ ਵਰਣਨ ਕੀਤਾ ਗਿਆ ਹੈ, ਕਿ ਸਾਰੇ ਹੀ ਸੰਸਾਰ ਝੂਠੇ ਵਹਮਾਂ ਭਰਮਾਂ ਵਿਚ ਫਸਿਆ ਹੋਇਆ (ਸਰਬ ਵਿਆਪਕ) ਵਾਹਿਗੁਰੂ ਨੂੰ ਇੱਕ ਦੇਸੀ (ਹਿੰਦੂਆਂ ਦੇ ਨਿਸਚੇ ਅਨੁਸਾਰ ਦੱਖਣ ਵੱਲ ਅਤੇ ਮੁਸਲਮਾਨਾਂ ਦੇ ਅਕੀਦੇ ਮੂਜਬ ਪਛੋਂ ਵੱਲ) ਮੰਨਦੇ ਅਰ ਪੱਥਰਾਂ ਦੀਆਂ ਮੂਰਤਾਂ, ਕਬਰਾਂ, ਮੜ੍ਹੀਆਂ, ਮਸਾਣੀਆਂ ਆਦਿਕਾਂ ਦੀ ਪੂਜਾ ਕਰਦੇ ਹੋਏ ਪਸੂਆਂ ਜੈਸੀ ਸਮਝ ਨੂੰ ਪੁਜੇ ਹੋਏ ਸਨ, ਕਿਉਂਕਿ ਜਿਸਦੀ ਪੂਜਾ ਕੋਈ ਕਰਦਾ ਹੈ, ਵਧੀਕ ਤੋਂ ਵਧੀਕ ਓਹੋ ਜਿਹਾ ਹੋ ਸਕਦਾ ਹੈ। ਇਸ ਕਰਕੇ ਜੜ

---

‡ਪਸੂ ਪਣੇ ਦਾ ਮਨੁਖਾਂ ਵਿਚ ਅਰੋਪ ਹੋਣ ਕਰਕੇ ਸਾਰੋਪਯ ਪਦ ਹੈ।

ਪਦਾਰਥਾਂ ਦਾ 'ਪੁਜਾਰੀ' ਆਦਮੀਆਂ ਦੀ ਅਵਸਥਾ ਤੋਂ ਘਟਦਾ ਘਟਦਾ ਨਿਰਜੀਵ (ਜੜ੍ਹ) ਹੀ ਬਣ ਜਾਂਦਾ ਹੈ। ਉਪਰ ਕਹੇ ਲੋਕਾਂ ਨੂੰ ਅਜੇ ਆਪਣੇ ਇਸ਼ਟ ਦੇਵ (ਮਅਬੂਦ) ਦੀ ਪੂਜਾ ਦਾ ਪੂਰਾ ੨ ਫਲ ਨਹੀਂ ਲੱਭਾ ਸੀ, ਜਿਸਤੇ ਅਜੇ ਅੰਦਰੋਂ ਪਸ਼ੂਆਂ ਜੇਹੀ ਅਵਸਥਾ ਤੱਕ ਹੀ ਪੁਜੇ ਸਨ, ਸ਼ਾਇਦ ਐਸੀ ਪੂਜਾ ਦੀ ਕ੍ਰਿਪਾ ਨਾਲ ਜਨਮਾਂਤ੍ਰਾਂ ਵਿਖੇ *ਉਪਾਸ਼ਯ ਦਾ ਰੂਪ (ਜੜ੍ਹ) ਹੀ ਪ੍ਰਾਪਤਿ ਕਰ ਲੈਂਦੇ। ਪਰ ਕਰਤਾਰ ਨੇ ਸਤਿਗੁਰੂ ਨੂੰ ਭੇਜਕੇ ਫੇਰ 'ਪਸੂ ਪਰੇਤਹੁ ਦੇਵ ਕਰੈ' ਤੇ ਆਪਣੇ ਯਥਾਰਥ ਗਿਆਨ ਨੂੰ 'ਗੁਰੂ ਜੀ' ਦੇ ਰਾਹੀਂ ਬਖਸ਼ਿਆ।

ਜੇਕਰ ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਮੇਂ ਦੀ ਹਾਲਤ ਹੀ ਉਪਰ ਲਿਖੀ ਮੰਨ ਲਈਏ ਤਾਂ ਠੀਕ ਨਹੀਂ, ਕਿਉਂਕਿ ਸਵੱਯੇ ਦੀ ਅੰਤਮ ਪੰਗਤੀ ਤੋਂ ਸਿੱਧ ਹੁੰਦਾ ਹੈ ਕਿ 'ਸਾਰਾ ਹੀ ਜੱਗ ਉਲਟੇ ਪਾਸੇ ਲੱਗਕੇ ਵਾਹਿਗੁਰੂ ਨੂੰ ਪਾ ਨਹੀਂ ਸਕਿਆ' ਤਾਂ ਫਿਰ ਗੁਰੂ ਜੀ ਦਾ ਅਸਲੀ ਭਾਵ ਲੋਪ ਹੁੰਦਾ ਹੈ 'ਸਤਿਗੁਰੂ ਨਾਨਕ ਦੇਵ ਜੀ ਮਹਾਰਾਜ' ਦੇ ਪ੍ਰਗਟ ਹੋਣ ਤੋਂ ਉੱਪਰ ਕਹੇ ਵਹਮ ਭਰਮ ਸਿੱਖੀ ਮੰਡਲ ਵਿਚੋਂ ਤਾਂ ਉੱਕੇ ਹੀ ਉਡ ਗਏ ਸਨ, ਤਾਂ ਫੇਰ 'ਕਿਸੇ ਨੇ ਭੀ ਭੇਦ ਨ ਪਾਇਓ' 'ਕਿਸਤਰਾਂ' ਆਖਿਆ ਜਾ ਸਕਦਾ ਹੈ ? ਜੇਕਰ

---

*ਜਿਸਦੀ ਪੂਜਾ ਕਰੀਏ।

'ਜੋਗ' ਪਦ 'ਸਿੱਖਾਂ' ਤੋਂ ਬਿਨਾਂ ਕੇਵਲ ਅਨਮਤੀਆਂ ਲਈ ਹੀ ਵਰਤਿਆ ਜਾਵੇ ਤਾਂ 'ਦਸਮੇਸ' ਜੀ ਦੇ ਸਮੇਂ ਲਈ ਭੀ ਆਖਿਆ ਬਣ ਸਕਦਾ ਹੈ, ਕਿਉਂਕਿ–"ਜਗਤ ਜਲੰਦਾ" "ਇਹ ਜਗ ਕਾਜਲ ਕੀ ਕੋਠੜੀ" "ਵੇਦ ਕਤੇਬ ਸੰਸਾਰ ਹਭਾਹੂ ਬਾਹਰਾ ; ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ" "ਸੰਸਾਰ ਰੋਗੀ" ਆਦਿਕ ਗੁਰਵਾਕਾਂ ਵਿਚ 'ਗੁਰਸਿੱਖ' ਸੰਸਾਰ ਤੋਂ ਬਾਹਰ ਸਿੱਧ ਹੁੰਦੇ ਹਨ।

ਸਾਡੇ ਮਹੰਮਦੀ ਭਾਈ ਭੀ 'ਵੇਦਕ ਧਰਮੀ' ਆਦਿਕਾਂ ਵਾਂਗ ਉਪਰੋਕਤ ਭੁਲਾਂ ਤੋਂ ਬਰੀ ਨਹੀਂ ਕਹਾ ਸਕਦੇ, ਕਿਉਂਕਿ ਉਹ ਭੀ ਕਬਰਾਂ ਪਰ ਜਾਕੇ ਮੁਰਦੇ ਨੂੰ (ਜੋ ਢੇਰ ਚਿਰ ਤੋਂ ਭੀ ਚਾਹੇ ਦੱਬਿਆ ਹੋਇਆ ਹੋਵੇ) 'ਮੰਤ੍ਰ' ਸੁਣਾਉਂਦੇ ਹਨ, ਅਤੇ ਕੇਵਲ ਪੱਛੋਂ (ਮਗ਼ਰਬ) ਵੱਲ ਹੀ ਮੂੰਹ ਰਖਕੇ ਨਮਾਜ਼ ਪੜ੍ਹਦੇ ਹਨ, ਅਰ ਓਸ ਥਾਂ ਅਰਥਾਤ ਮੱਕੇ ਸ਼ਰੀਫ ਨੂੰ ਖੁਦਾ ਦਾ ਘਰ ਕਹਿੰਦੇ ਹਨ। ਜਿਸ ਪਰ ਸ੍ਰੀ ਕਬੀਰ ਭਗਤ ਜੀ ਜੋ ਇਸ ਵਹਮੀ ਨਿਹਚੇ ਨੂੰ ਤਿਆਗ ਚੁਕੇ ਸਨ ਉਚਾਰਦੇ ਹਨ :–"ਅਲਹ ਏਕ *ਮਸੀਤ ਬਸਤ ਹੈ ਅਵਰ ਮੁਲਕੁ ਕਿਸ ਕੇਰਾ" "ਦਖਣ ਦੇਸ ਹਰੀ ਕਾ ਬਾਸਾ ਪਛਮ ਅਲਹ ਮੁਕਾਮਾ। ਦਿਲ ਮਹਿ ਖੋਜ ਦਿਲੈ ਮਹਿ ਖੋਜਉ ਏਹੀ ਠਉਰ ਮੁਕਾਮਾ।"

---

*ਮੱਕਾ, ਕਾਬਾ ਮੁਰਾਦ ਹੈ।

ੴ ਸਤਿਗੁਰਪ੍ਰਸਾਦਿ ॥

ਹੇਠ ਲਿਖੇ ਹੋਏ ਦੋਹਰਿਆਂ ਦੇ ਅਰਥ ਗੁਪਤੋਤ੍ਰ ਦੇ ਭੇਦਾਂ (ਪ੍ਰਸ਼ਨੋਤ੍ਰ ੧, ਏਕਾਨੇਕੋਤ੍ਰ ਅਸਲਿਸ਼ਟ ੨, ਏਕਾਨੇਕੋਤ੍ਰ ਯਥਾਕ੍ਰਮ ੩, ਗਤਾਗਤ ੪, ਏਕਾਨੇਕੋਤ੍ਰ ਸਲਿਸ਼ਟ ੫) ਦ੍ਵਾਰਾ ਨਿਕਲਦੇ ਹਨ । ਯਥਾ :-

# ਤ੍ਵ ਪ੍ਰਸਾਦਿ-ਦੋਹਰਾ ॥

## (੧) ਏਕ ਸਮੇਂ ਸ੍ਰੀ ਆਤਮਾਂ ਉਚਰਿਓ ਮਤਿ ਸੋ ਬੈਨ। ਸਭ ਪ੍ਰਤਾਪ ਜਗਦੀਸ਼ ਕੋ ਕਹੋ ਸਕਲ ਬਿਧ ਤੈਨ ॥੨੦੧॥

{ਮਤਿ=ਬੁੱਧਿ। ਜਗਦੀਸ਼=ਜਗਤ ਦਾ ਮਾਲਕ,} ਪ੍ਰਮਾਤਮਾਂ। ਤੈਨ=ਤੂੰ।}

ਸੂਚਨਾ-ਇਹਦੇ ਵਿਚ ਅੰਤਮ ਪਦ (ਕਹੋ ਸਕਲ ਬਿਧ ਤੈਨ) ਪ੍ਰਸ਼ਨ ਰੂਪ ਹੈ, ਸੋਈ ਉਤ੍ਰ ਰੂਪ ਹੈ, ਇਸ ਕਰਕੇ ਪ੍ਰਸ਼ਨੋਤ੍ਰਾਲੰਕਾਰ ਹੈ, ਜਿਵੇਂ :-

ਦੋਹਰਾ–ਬਿਪਤਾ ਕੌਣ ਨਿਵਾਰਦਾ ਕਵਨ ਕਰੇ ਜਸ ਨਿੱਤ ॥
ਕਵਣ ਪਿਆਰਾ ਜਾਨ ਤੌਂ ਦੱਸੋ 'ਕੇਹਰ' ਮਿੱਤ ॥
(ਗੁਰੂ ਕਾਵਯ ਦਰਸ਼ਨ ਝਲਕ ੨)

**ਅਰਥ**–ਇਕ ਸਮੇਂ ਆਤਮਾ ਨੇ ਬੁੱਧੀ ਨੂੰ ਕਿਹਾ ਪ੍ਰਮਾਤਮਾਂ ਦਾ ਸਭ ਪ੍ਰਤਾ ਪ੍ਰਕਾਰ ਤੇ ਤੂੰ ਕਹੁ। ਉੱਤ੍ਰ (ਬੁਧੀ ਵੱਲੋਂ) ਮਿਲਿਆ ਸਭ ਪ੍ਰਕਾਰ ਤੇ ਤੂੰ ਹੀ ਹੈਂ।

## (੨) ਕੋ ਆਤਮਾ[੧] ਸਰੂਪ ਹੈ ਕਹਾ ਸ੍ਰਿਸ਼ਟ[੨] ਕੋ[੩] ਵਿਚਾਰ। ਕੌਨ ਧਰਮ[੪] ਕੋ ਕਰਮ[੫] ਹੈ ਕਹੋ ਸਕਲ ਵਿਸਥਾਰ ॥੨੦੨॥

ਸੂਚਨਾ- ਇਹਦੇ ਵਿਚ ਪੰਜ ਪ੍ਰਸ਼ਨ ਹਨ, ਸਭ ਦਾ ਉੱਤ੍ਰ "ਕਹੋ ਸਕਲ ਵਿਸਥਾਰ" (ਸਾਮੇਪਾਦ) ਨਾਲ ਦਿੱਤਾ ਹੈ, ਇਸ ਕਰਕੇ ਏਕਾਨੇਕੋਤ੍ਰ ਅਸਿਲਿਸਟ ਹੈ। ਜਿਵੇਂ :-

ਦੋਹਰਾ–ਕਿਵੇਂ ਕਲਾ ਨਾ ਠਹਿਰਦੀ ਕਿਉਂ ਬੈਰੀ ਦੁਖ ਦੇਇ ॥
ਕਿਵੇਂ ਰੁਪੱਈਆ ਮੁਕਦਾ ਦੱਬੇ ਬਿਨ ਕਹਿ ਲੇਇ ॥
(ਗੁ: ਕਾ: ਦ੍ਰ: ਝ: ੨)

**ਅਰਥ**—(ਪ੍ਰਸ਼ਨ) ਕੇ ਆਤਮਾ ਸਰੂਪ ਹੈ ? (ਉੱਤ੍ਰ) ਸਕਲ ਬਿਸਥਾਰ, ਅਰਥਾਤ ਸਭ ਪਸਾਰਾ ਆਤਮਾ ਰੂਪ ਹੀ ਹੈ। (ਪ੍ਰਸ਼ਨ) ਕਹਾਂ ਸ੍ਰਿਸ਼ਟ ? (ਉੱਤ੍ਰ) ਸਕਲ ਬਿਸਥਾਰ। (ਪ੍ਰਸ਼ਨ) ਕੇ ਵਿਚਾਰ ? (ਉੱਤ੍ਰ) ਸਕਲ ਬਿਸਥਾਰ (ਜੇਹੜੀ ਸਾਰੇ ਫੈਲੇ), (ਪ੍ਰਸ਼ਨ) ਕੌਣ ਧਰਮ ? (ਉੱਤ੍ਰ) ਸਕਲ ਬਿਸਥਾਰ (ਜੋ ਸਭ ਦਾ ਹੋਵੇ), (ਪ੍ਰਸ਼ਨ) ਕੇ ਕਰਮ ਹੈ ? (ਉਤ੍ਰ) ਸਕਲ ਬਿਸਥਾਰ (ਜੋ ਸਾਰਿਆਂ ਵਿੱਚ ਹੋਵੇ)।

**(੩) ਕਹਿ ਜੀਤਬ[੧] ਕਹਿ ਮਰਨ[੨] ਹੈ ਕਵਨ ਸੁਰਗ[੩] ਕੇ ਨਰਕ[੪]। ਕੇ ਸੁਘੜਾ[੫] ਕੇ ਮੂੜਤਾ[੬] ਕਹਾਂ ਤਰਕ ਅਵਿਤਰਕ ॥੨੦੩॥**

{ ਜੀਵਤ=ਜੀਉਣਾ। ਸੁਘੰੜਾ=ਚਤਰ। ਤਰਕ= ਯੁਕਤੀ, ਸਿਆਣਪ, ਦਲੀਲ। ਅਵਿਤਰਕ=ਅਯੁਕਤੀ ਕੁਲੋਟ। }

ਸੂਚਨਾ—ਇਹਦੇ ਵਿਚ ੬ ਪ੍ਰਸ਼ਨ ਹਨ, ਜਿਨ੍ਹਾਂ ਦੇ ਉਤ੍ਰ "ਤਰਕ, ਅਵਿਤਰਕ" (ਅੰਤਮ ੨ ਪਦਾਂ) ਵਿਚ ਦਿੱਤੇ ਹਨ। ਸੋ ਪਹਿਲੇ ਪ੍ਰਸ਼ਨ ਦਾ ਪਹਿਲੇ ਦੂਜੇ ਦਾ, ਦੂਜੇ ਤੀਜੇ ਦਾ, ਪਹਿਲੇ ਚੌਥੇ

ਦਾ, ਦੂਜੇ ਪੰਜਵੇਂ ਦਾ, ਪਹਿਲੇ ਅਤੇ ਛੇਵੇਂ ਦਾ, ਦੂਜੇ ਨਾਲ ਵਾਰੋ ਵੱਟੀ ਮੇਲ ਹੋਣ ਕਰਕੇ ਏਕਾਨੇਕੋਤ੍ਰ ਯਥਾਕ੍ਰਮ ਹੈ।

**ਅਰਥ**—ਕਿਸਤਰਾਂ ਜੀਵੀ ਦਾ ਹੈ ? (ਉੱਤ੍ਰ) ਤਰਕ (ਜੁਗਤ) ਨਾਲ । ਕਿਕੂੰ ਮਰੀਦਾ ਹੈ ? (ਉੱਤ੍ਰ) ਅਵਿਤਰਕ (ਬੇਜੁਗਤੇ), ਕਵਣ ਸੁਰਗ ਹੈ ? (ਉੱਤ੍ਰ) ਤਰਕ (ਸਿਆਣਪ), ਨਰਕ ਕੇਹੜਾ ਹੈ ? (ਉੱਤ੍ਰ) ਅਵਿਤਰਕ (ਕੁਲੱਟ), ਚਤਰ ਕੌਣ ਹੈ? (ਉੱਤ੍ਰ) ਤਰਕ (ਯੁਕਤੀ ਰੂਪ), ਮੂੜ੍ਹਤਾ ਕੇਹੜੀ ਹੈ ? (ਉੱਤ੍ਰ) ਅਵਿਤਰਕ (ਅਯੁਕਤੀ)।

## (੪) ਕੋ ਨਿੰਦਾ[੧] ਯਸ਼[੨] ਹੈ ਕਵਣ ਕਵਣ ਪਾਪ[੩] ਕਹਿੰ ਧਰਮ[੪]। ਕਵਣ ਜੋਗ[੫] ਕੋ ਭੋਗ[੬] ਹੈ ਕਵਣ ਕਰਮ[੭] ਅਪਕਰਮ[੮] ॥੨੦੪॥

ਸੂਚਨਾ—ਇਹਦੇ ਵਿਚ ਅੱਠ ਪ੍ਰਸ਼ਨ ਹਨ, ਅਤੇ ਓਹੀ ਪਦ ਉੱਤ੍ਰ ਰੂਪ ਹਨ, ਜਿਨ੍ਹਾਂ ਵਿਚੋਂ ਪਹਿਲੇ ਚਹੁੰ ਪ੍ਰਸ਼ਨਾਂ ਦੇ ਉੱਤ੍ਰ ਅਗਲੇ ਚਾਰ (ਅੰਤੋਂ ਆਦ ਵੱਲ ਨੂੰ) ਅਤੇ ਅੰਤਲਿਆਂ ਦੇ ਪਹਿਲੇ ਚਾਰ ਓਸ ਕ੍ਰਮ ਨਾਲ ਹਨ । ਸੋ ਪ੍ਰਸ਼ਨਾਂ ਦੇ ਅੰਤ ਵੱਲ ਨੂੰ ਜਾਣ ਅਤੇ

ਉੱਤ੍ਰਾਂ ਦੇ ਆਦ ਵੱਲ ਨੂੰ ਔਣ ਕਰਕੇ ਇਹ 'ਗਤਾ ਗਤ' ਉੱਤ੍ਰ ਹੈ, ਅਤੇ ਪ੍ਰਸ਼ਨ 'ਉਤ੍ਰ' ਉੱਤ੍ਰ 'ਪ੍ਰਸ਼ਨ' ਬਣ ਜਾਣ ਕਰਕੇ ਇਹ 'ਗੇਂਦ ਬੰਦ' ਉੱਤ੍ਰ ਭੀ ਹੈ, ਕਿਉਂਕਿ ਗੇਂਦ ਦੀਆਂ ਉੱਤ੍ਰ ਦੱਖਣ ਆਦੀ ਗੱਠਾਂ (ਬਦਲ ਜਾਣ ਕਰਕੇ) ਦੱਖਣ ਉਤ੍ਰ ਹੋ ਜਾਂਦੀਆਂ ਹਨ। ਜਿਵੇਂ :-

ਦੋਹਰਾ–ਮੁਕਤ ਕੌਣ ਅਰੁ ਨਰਕ ਕੋ ਕਹੋ ਬੰਧ ਜਿਸ ਭਾਰ।
ਲੰਪਟ ਕੋ ਦੁਖ ਜਗਤ ਕੋ ਚੜ੍ਹਦੀ ਕਲ ਕੋ ਧਾਰ ॥
(ਗੁ: ਕਾ: ਦੂ: ਝ: ੨)

**ਅਰਥ**–ਨਿੰਦਾ ਕੀ ਵਸਤੂ ਹੈ? (ਉੱਤ੍ਰ) ਅਪਕਰਮ, ਜੱਸ ਕੀ ਹੈ? (ਉੱਤ੍ਰ) ਕਰਮ (ਸੁਕਰਮ), ਪਾਪ ਕਿਹੜਾ ਹੈ? (ਉੱਤ੍ਰ) ਭੋਗ (ਅਰਥਾਤ ਅਨੁਚਿਤ ਭੋਗ), ਧਰਮ ਕੀ ਹੈ ? (ਉੱਤ੍ਰ) ਜੋਗ, (ਹੁਣ ਉੱਤ੍ਰ ਪ੍ਰਸ਼ਨ ਬਦਲਦੇ) ਹਨ, ਜੋਗ ਕੀ ਹੈ? (ਉੱਤ੍ਰ) ਧਰਮ। ਭੋਗ ਕੀ ਹੈ? (ਉੱਤ੍ਰ) ਪਾਪ। ਕਰਮ ਕੇਹੜਾ ਹੈ ? (ਉੱਤ੍ਰ) ਜੱਸ (ਕੀਰਤਨ), ਅਪਕਰਮ ਕੀ ਹੈ? (ਉੱਤ੍ਰ) ਨਿੰਦਾ।

**(੫) ਕਹੋ ਸੋ ਸੂਮ[੧] ਕਾਸੋ ਕਹੋ ਦਮ[੨] ਕੇ ਕਹਾਂ ਕਹੰਤ ॥ ਕੋ ਸੂਰਾਂ[੩] ਦਾਤਾ[੪] ਕਵਣ, ਕਹੋ ਤੰਤ ਕੇ ਮੰਤ ॥੨੦੫॥**

{ ਸ੍ਰਮ=ਖੇਚਲ, ਥਕੇਵਾਂ। ਦਮ=ਇੰਦ੍ਰੀਆਂ ਨੂੰ ਰੋਕਣਾ। ਤੰਤ=ਕੰਮ, ਯਤਨ । ਮੰਤ=ਮੰਤ੍ਰ, ਗੁਰਮਤਾ, ਸਲਾਹ। }

ਸੂਚਨਾ-ਇਹਦਾ ਉੱਤ੍ਰ ਭੀ ਉੱਪਰ ਕਹੇ ਹੋਏ 'ਏਕਾਨੇਕੇਤ੍ਰ ਯਥਾ ਕ੍ਰਮ' 'ਤੰਤ' ਕੋ ਅਤੇ 'ਮੰਤ' ਕੋ ਵਿੱਚੋਂ ਨਿਕਲਦਾ ਹੈ।

**ਅਰਥ**-ਖੇਚਲ ਕਿਸਨੂੰ ਕਹਿੰਦੇ ਹਨ ? (ਉੱਤ੍ਰ) ਤੰਤ ਕੋ (ਯਤਨ ਨੂੰ), ਦਮ ਕੀਹਨੂੰ ਕੈਂਹਦੇ ਹਨ ? (ਉੱਤ੍ਰ) ਮੰਤ੍ਰ ਨੂੰ ਅਰਥਾਤ ਜਾਪ ਨੂੰ। ਸੂਰਮਾਂ ਕੌਣ ਹੈ ? (ਉੱਤ੍ਰ) ਤੰਤ ਕੋ ਅਰਥਾਤ ਜੋ ਕੰਮ ਦਾ ਹੋਵੇ । ਦਾਤਾ ਕੌਣ ਹੈ ? (ਉੱਤ੍ਰ) ਮੰਤ ਕੋ ਅਰਥਾਤ ਗੁਰਮੰਤ੍ਰ ਦਾਤਾ ।

**(੬) ਕਹਾ[੧] ਰੰਕ[੨] ਰਾਜਾ ਕਵਣ ਹਰਖ[੩] ਸੋਕ[੪] ਹੈ ਕਵਨ ॥ ਕੋ ਰੋਗੀ[੫] ਰਾਗੀ[੬] ਕਵਨ, ਕਹੋ ਤੱਤ ਮੁਹਿ ਤਵਨ ॥੨੦੬॥**

ਰੰਕ=ਕੰਗਾਲ। ਹਰਖ=ਖੁਸ਼ੀ। ਰਾਗੀ=ਪ੍ਰੀਤਵਾਨ। ਤੱਤ ਮੁਹਿ=ਸਤਿ ਵਸਤੁ ਦਾ ਅਗਿਆਨ, ਸਾਰ ਵਸਤੂ ਹਰ ਲੈਣ ਵਾਲਾ, ਸੱਚ ਵਿਚ ਮੋਹਤ ਹੋਣਾ, ਸਤਿ ਵਸਤੂ ਠਗਾ ਦੇਣੀ, ਮੂੰਹ ਦਾ ਤੱਤਾ, ਅਤੇ ਪ੍ਰਮੇਸ਼ਰ ਦਾ ਪ੍ਰੇਮੀ। ਤਵਨ=ਸੋ।

ਸੂਚਨਾ—ਇਹਦੇ ਵਿੱਚ ੬ ਪ੍ਰਸ਼ਨ ਹਨ, ਜਿਨ੍ਹਾਂ ਦੇ ਉੱਤ੍ਰ ਏਕਾਨੇਕੋਤ੍ਰ ਸਲੇਸ਼ ਦ੍ਵਾਰਾ ਅੰਤਮ ਪਾਦ ਵਿਚੋਂ ਨਿਕਲਦੇ ਹਨ। ਜੈਸੇ :–

ਕਬਿੱਤ—ਐਸੀ ਕੋਣ ਵੱਥ ਹੈ ਜੁ ਗਣਤ ਪ੍ਰਕਾਸ ਕਰੇ ਭਗਣ ਦੇ ਆਦਿ ਕੌਣ ਅੱਖਰ ਵਿਚਾਰੀਏ। ਰਗ ਦਾ ਉਲਟ ਕੌਣ ਸ਼ਬਦ ਗਿਆਤ ਹੋਵੇ ਮਾਤ ਹੋਇਆ ਅੰਧਕਾਰ ਕਿਸ ਤੋਂ ਨਿਹਾਰੀਏ। ਕੈਸਾ ਗੁਰੂ ਮੀਤ ਜਾਤੇ ਜਗਤ ਸੁਰਜੀਤ ਹੋਵੇ ਸਾਗਰ ਲੰਘੌਣ ਕੌਣ ਸਬਦ ਚਿਤਾਰੀਏ। ਕਹੇ ਕਵਿ 'ਕੇਹਰ' ਕੋ ਮੇਹਰ ਕੇ ਸਾਗਰ ਹੇ ਸਭ ਦਾ ਉੱਤ੍ਰ ਸਤਿ 'ਗੁਰੂ' ਕੋ ਉਚਾਰੀਏ।

(ਗੁ: ਕਾ: ਦ੍ਰ: ੜ: ੨ ॥)

**ਅਰਥ**—ਕੰਗਾਲ ਕੌਣ ਹੇ ? (ਉੱਤ੍ਰ) ਜਿਸਨੂੰ ਸੱਤ ਵਸਤੂ ਦਾ ਅਗਿਆਨ ਹੋਵੇ। ਰਾਜਾ ਕੌਣ ਹੈ ? (ਉੱਤ੍ਰ) ਜੋ ਅਮੋਲਕ ਵਸਤੂ ਹਰ ਲਵੇ। ਖੁਸ਼ੀ ਕੇਹੜੀ ਹੈ ? (ਉੱਤ੍ਰ) ਸੱਚ ਵਿੱਚ ਮੋਹਤ ਹੋਣਾ। ਸ਼ੋਕ ਕੇਹੜਾ ਹੈ ? (ਉੱਤ੍ਰ) ਅਮੋਲਕ ਵਸਤੂ ਠਗਾ ਦੇਣੀ।

ਰੋਗੀ ਕੌਣ ਹੈ ? (ਉੱਤ੍ਰ) ਮੂੰਹ ਦਾ ਤੱਤਾ। ਰਾਗੀ ਕੌਣ ਹੈ ? (ਉੱਤ੍ਰ) ਪ੍ਰਮੇਸੁਰ ਦਾ ਪ੍ਰੇਮੀ।

**(੭) ਕਵਨ ਰਿਸਟ[੧] ਕੋ ਪੁਸਟ[੨] ਹੈ ਕਹਾਂ ਸ੍ਰਿਸਟ[੩] ਕੋ ਵਿਚਾਰ। ਕਵਨ ਸ੍ਰਿਸਟ ਕੋ ਭ੍ਰਸਟ[੪] ਹੈ, ਕਹੋ ਸਕਲ ਵਿਸਤਾਰ ॥੨੦੭॥**

{ਰਿਸਟ=ਰੱਜਿਆ ਹੋਇਆ। ਪੁਸਟ=ਮੋਟਾ। ਭ੍ਰਿਸਟ=ਪਤਤ।}

ਸੂਚਨਾ–ਇਸਦਾ ਉੱਤ੍ਰ ਭੀ ਏਕਾਨੇਕੋਤ੍ਰ ਅਸਿਲਸ਼ਟ ਨਾਲ ਨਿਕਲਦਾ ਹੈ।

**ਅਰਥ**–ਰੱਜਿਆ ਹੋਇਆ ਕੌਣ ਹੈ ? (ਉੱਤ੍ਰ) ਜਿਸਦਾ ਸਾਰੇ ਖਿੰਡਾਹਰ ਹੋਵੇ। ਮੋਟਾ ਕੌਣ ਹੈ ? (ਉੱਤ੍ਰ) ਜੋ ਸਾਰੇ ਬਿਆਪਿਆ ਹੋਵੇ। ਸ੍ਰਿਸ਼ਟੀ ਦੀ ਵਿਚਾਰ ਕੀ ਹੈ ? (ਉੱਤ੍ਰ) ਸਕਲ ਵਿਸਤਾਰ ਹੀ। ਸਾਰੀ ਸ੍ਰਿਸ਼ਟੀ ਦਾ ਭ੍ਰਿਸ਼ਟ ਕੌਣ ਹੈ ? (ਉੱਤ੍ਰ) ਜੋ ਸਭਨੀਂ ਪਾਸੀਂ ਹੋਣ ਕਰਕੇ ਵਿਭਚਾਰੀ ਹੋਵੇ।

**(੮) ਕਹਾਂ ਕਰਮ[੧] ਕੋ ਕਰਮ ਹੈ ਕਹਾਂ ਭਰਮ[੨] ਕੋ ਨਾਸ। ਕਹਾਂ ਚਿੱਤਨ[੩] ਕੀ ਚੇਸ਼ਟਾ ਕਹਾ**

## ਅਚੇਤ ਪ੍ਰਕਾਸ ॥੨੦੮॥

{ਕਰਮ=ਬਖਸ਼ਸ਼ । ਚੇਸਟਾ=ਆਨੰਦ, ਬਿਹਾਰ, ਕ੍ਰਿਯਾ। ਅਚੇਤ ਪ੍ਰਕਾਸ਼=ਸਹਿਜ ਪ੍ਰਕਾਸ਼।}

ਸੂਚਨਾ–ਇਸਦਾ ਅਰਥ ਭੀ ਉੱਪਰਲੇ ਦੀ ਤਰਾਂ ਅੰਤਮ ਪਾਦ ਵਿਚੋਂ ਨਿਕਲਦਾ ਹੈ।

**ਅਰਥ**–ਬਖਸ਼ਸ਼ ਦੀ ਬਖਸ਼ਸ਼ ਅਰਥਾਤ ਵੱਡੀ ਦਾਤ ਕਿਆ ਹੈ ? (ਉੱਤ੍ਰ) ਸਹਜ ਪ੍ਰਕਾਸ਼। ਭ੍ਰਮ ਦਾ ਨਾਸ ਕਿੱਥੇ ਹੈ ? (ਉੱਤ੍ਰ) ਜਿਥੇ ਸਹਜ ਪ੍ਰਕਾਸ਼ ਹੋਵੇ। ਚਿੱਤ ਦੀ ਬਹਾਰ ਕਿਥੇ ਹੈ ? (ਉੱਤ੍ਰ) ਜਿਥੇ ਸਹਜ ਪ੍ਰਕਾਸ਼ ਹੋਵੇ।

## (੯) ਕਹਾ ਨੇਮ[੧] ਸੰਜਮ[੨] ਕਹਾਂ ਕਹਾਂ ਗ੍ਯਾਨ[੩] ਅਗ੍ਯਾਨ[੪] ਕੋ ਰੋਗੀ[੫] ਸੋਗੀ[੬] ਕਵਨ ਕਹਾਂ ਧਰਮ ਕੀ ਹਾਨ ॥੨੦੯॥

ਸੂਚਨਾ–ਇਸ ਦਾ ਅਰਥ ਭੀ ਉਪਰਲੀ ਰੀਤੀ ਨਾਲ ਹੀ ਨਿਕਲਦਾ ਹੈ।

**ਅਰਥ***ਨੇਮ (ਪ੍ਰਤੱਗਿਆ) ਕਿੱਥੇ ਕਰੀਦਾ ਹੈ? (ਉਤ੍ਰ) ਜਿਥੇ ਧਰਮ ਦੀ ਹਾਨੀ ਹੁੰਦੀ ਹੋਵੇ। †ਸੰਜਮ ਕਦ ਕਰੀਏ? (ਉਤ੍ਰ) ਜਦ ਅਥਵਾ ਜਿਥੇ ਧਰਮ ਦੀ ਹਾਨੀ ਹੁੰਦੀ ਹੋਵੇ। ‡ਗਯਾਨ ਕਦ ਲੋੜੀਏ? (ਉਤ੍ਰ) ਜਦ ਧਰਮ ਦੀ ਹਾਨੀ ਹੁੰਦੀ ਹੋਵੇ। ::ਅਗਯਾਨ ਕਿੱਥੇ ਰਹਿੰਦਾ ਹੈ? (ਉਤ੍ਰ) ਜਿਥੇ ਧਰਮ ਦਾ ਨਾਸ ਹੋਵੇ। ਰੋਗੀ ਅਤੇ ਸੋਗੀ ਕਵਣ ਹੁੰਦੇ ਹਨ? (ਉਤ੍ਰ) ਜਿਨ੍ਹਾਂ ਦਾ ਧਰਮ ਨਾਸ ਹੋ ਗਿਆ ਹੋਵੇ।

---

*ਜਿਕੂੰ ਸ੍ਰੀ ਗੁਰੂ ਦਸਮੇਸ ਜੀ ਨੇ ਕੀਤਾ "ਸਵਾਲਾਖ ਸੇ ਏਕ ਲੜਾਊਂ। ਤਬੀ ਗੁਬਿੰਦ ਸਿੰਘ ਨਾਮ ਕਹਾਊਂ"।

†ਜਿਕੂੰ ਮਹਾਤਮਾ ਬੁੱਧ ਨੇ ਵੇਦਕ ਧਰਮ ਅਤੇ ਨਿਯੋਗ ਆਦਿਕਾਂ ਤੋਂ ਕੀਤਾ।

‡ਜਿਕੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜਗਤ ਨੂੰ ਕੁੜਾਮਾਵਸ ਗ੍ਰਸਤ ਦੇਖਕੇ ਚੰਦ੍ਰਮਾਂ ਰੂਪ ਗਯਾਨ ਪ੍ਰਕਾਸ਼ਤ ਕੀਤਾ।

::ਜਿਥੇ ਇਕ ਵਾਹਿਗੁਰੂ ਨੂੰ ਛਡਕੇ ਪ੍ਰਾਕ੍ਰਤ ਅਤੇ ਕਲਪਤ ਪਦਾਰਥਾਂ ਦਾ ਪੂਜਣ ਅਤੇ ਯੋਗਯ ਨਿਯੋਗ ਆਦੀ ਅਧਰਮਾਂ ਨੂੰ ਵੇਦੋਕਤ ਸਮਝਕੇ ਧਰਮ ਮੰਨਿਆ ਜਾਂਦਾ ਹੈ।

(੧੦) ਕੋ ਸੂਰਾ[੧] ਸੁੰਦਰ[੨] ਕਵਨ ਕਹਾਂ ਜੋਗ[੩] ਕੋ ਸਾਰ।

ਕੋ ਦਾਤਾ[੪] ਗਯਾਨੀ[੫] ਕਵਨ ਕਹਾਂ ਬਿਚਾਰ ਅਬਿਚਾਰ ॥੨੧੦॥

**ਅਰਥ**—ਸੂਰਾ ਕੌਣ ਹੈ ? (ਉੱਤ੍ਰ) ਜਿਸਨੂੰ ਬਿਚਾਰ ਅਬਿਚਾਰ ਔਂਦੀ ਹੋਵੇ। ਸੁੰਦ੍ਰ ਕੌਣ ਹੈ ? (ਉੱਤਰ) ਬਿਚਾਰ ਅਬਿਚਾਰ ਜਾਨਣ ਹਾਰ। ਜੋਗ ਦਾ ਸਾਰ ਕੀ ਹੈ ? (ਉਤ੍ਰ) ਬਿਬੇਕ। ;ਦਾਤਾ ਕੌਣ ? (ਉੱਤਰ) ਜੋ ਬਿਚਾਰ ਅਬਿਚਾਰ ਸਮਝਕੇ ਦਾਨ ਦੇਵੇ। ਗਯਾਨੀ ਕਵਨ ਹੈ ? ਬਿਚਾਰ ਅਬਿਚਾਰ ਦਾ ਗਯਾਤਾ ॥

ਦੋਹੇ ਅਰਥ ਸਮਾਪਤ ॥

--o--

# ਤ੍ਵ ਪ੍ਰਸਾਦਿ–ਸਵੱਯੇ

(੧੧) ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੈ। ਪੱਛ ਪਸੂ ਨਗ ਨਾਗ ਨਰਾਧਿਪ ਸਰਬ ਸਮੈ ਸਭ ਕੋ ਪ੍ਰਤਿਪਾਰੈ। ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲ ਕੇ ਨਹੀਂ *ਕ੍ਰਮ ਵਿਚਾਰੈ। ਦੀਨ ਦਇਆਲ ਦਇਆ ਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ ॥੧॥੨੪੩॥

ਦੀਨ=ਗ਼ਰੀਬ, ਅਨਾਥ। ਉਬਾਰ=ਬਚੌਂਦਾ (ਹੈ)। ਗਨੀਮ=ਲੁਟੇਰੇ, ਵੈਰੀ। ਗਾਰੈ=ਗਾਲਦਾ ਹੈ। ਪੱਛ=ਪੰਖੀ। ਨਗ=ਪਰਬਤ, ਬ੍ਰਿਛ। ਪੋਖਤ=ਪਾਲਦਾ। *ਪਲ=ਮਾਸ, ਭਾਵ ਗ੍ਰਭ ਸਥਾਨ। ਕਲ =ਕਲੇਸ਼, ਪਾਪ, ਕਲਜੁਗ। ਦੋਖ=ਔਗਣ। ਨਹਾਰੈ =ਭੁਖਿਆਂ ਨੂੰ। ਨਿਧ=ਭੰਡਾਰ।

*ਗੁਰੂ ਵਰਣ ਸਮਝਣਾ।

**ਅਰਥ**—ਅਨਾਥਾਂ (ਆਂਝਿਆਂ) ਦੀ ਹਮੇਸ਼ਾਂ ਹੀ ਪਾਲਣਾ ਕਰਦਾ, ਸ੍ਰੇਸ਼ਟ ਪੁਰਸ਼ਾਂ ਨੂੰ ਬਚੌਂਦਾ (ਤੇ) ਲੁਟੇਰਿਆਂ (ਸੰਤ ਦੋਖੀ ਜਨਾਂ) ਨੂੰ ਨਾਸ ਕਰਦਾ ਹੈ (ਅਤੇ) ਪੰਖੀ, ਪਸ਼ੂ, ਬ੍ਰਿਛ, ਸੱਪ, ਰਾਜੇ (ਇਨ੍ਹਾਂ) ਸਭਨਾਂ ਨੂੰ ਹਰ ਵੇਲੇ ਪਾਲਦਾ ਹੈ, (ਗੱਲ ਕੀ) ਜਲ ਵਿਚ, ਥਲ ਵਿਚ, ਗਰਭ (ਮਾਸ) ਵਿਚ (ਭੀ) ਪਾਲਦਾ ਹੈ (ਅਰ) ਪਾਪ (ਕਲੇਸ਼ ਯਾ ਕਲਜੁਗੀ) ਕੰਮਾਂ ਨੂੰ ਜੋ (ਜੀਵ ਕਰਦੇ ਹਨ, ਤਦੋਂ ਹੀ ਫਲ ਦੇਣ ਲਈ) ਵਿਚਾਰਦਾ ਨਹੀਂ। ਗਰੀਬਾਂ ਪਰ ਕ੍ਰਿਪਾ ਕਰਨਹਾਰ (ਅਰ) ਕ੍ਰਿਪਾ ਦਾ ਭੰਡਾਰ ਵਾਹਿਗੁਰੂ ਔਗੁਣ ਦੇਖਦਾ ਹੋਇਆ (ਭੀ) ਭੁਖਿਆਂ ਨੂੰ (ਖਾਜਾ) ਦਿੰਦਾ ਹੈ।

**ਭਾਵ**—ਅਕਾਲ ਪੁਰਖ ਦੀ ਕ੍ਰਿਪਾਲਤਾ ਤੇ ਦਾਤ ਦਾ ਨਿਰਨਾ ਕਰਦੇ ਹੋਏ 'ਸਤਿਗੁਰੂ' ਜਣੌਂਦੇ ਹਨ ਕਿ ਵਾਹਿਗੁਰੂ ਕਿਸਤਰਾਂ ਦਾ ਬਖਸ਼ਿੰਦ ਹੈ ਜੋ ਔਗੁਣੀ ਜੀਵਾਂ ਨੂੰ ਭੀ ਭੁਖਿਆਂ ਨਹੀਂ ਰਹਣ ਦਿੰਦਾ, ਹਰ ਜਗਹ ਤੇ ਹਰ ਸਮੇਂ ਵਿਖੇ ਅਹਾਰ ਦੇਕੇ ਪਾਲਣਾ ਕਰਦਾ ਹੈ ਅਰ ਜੀਵਾਂ ਦੇ ਔਗੁਣ ਦੇਖਕੇ ਉਨ੍ਹਾਂ (ਜੀਵਾਂ) ਨੂੰ ਨੇਕ ਬਣਨ ਲਈ ਸਮਾਂ ਦਿੰਦਾ ਹੈ, ਅਰ ਸੰਤਾ (ਸ੍ਰੇਸ਼ਟ ਪੁਰਖਾਂ) ਦੀ ਰਖਿਆ ਕਰਦਾ ਹੈ। 'ਸਤਿਗੁਰੂ ਜੀ' ਅਕਾਲ ਪੁਰਖ ਨੂੰ ਕ੍ਰਿਪਾਲੂ ਤੇ ਨਿਆਇਕਾਰ ਦੋਹਾਂ ਹੀ ਗੁਣਾਂ ਦਾ ਪੁੰਜ ਮੰਨਦੇ ਹਨ, ਕ੍ਰਿਪਾਲੂ ਇਸ ਲਈ ਕਿ ਜੇਹੜੇ ਦੁਸ਼ਟ ਪੁਰਖ ਘੋਰ ਪਾਪ ਕਰਮ ਕਰਦੇ ਹਨ ਤੇ ਕਈਕ ਭੈੜੇ

ਆਦਮੀ ਵਾਹਿਗੁਰੂ ਦੀ ਹੋਂਦ ਤੋਂ ਹੀ ਕੰਨਾਂ ਪਰ ਹੱਥ ਧਰਕੇ ਗਲਛੱਹਰੇ ਉਡਾਉਂਦੇ ਹਨ, ਉਹ ਪਿਤਾ ਇਨ੍ਹਾਂ ਸਭਨਾਂ ਨੂੰ ਅਹਾਰ ਦੇਈ ਜਾਂਦਾ ਹੈ ਤੇ ਉਨ੍ਹਾਂ ਦੇ ਕੁਕਰਮਾਂ ਤੋਂ ਗਿਆਤ ਹੋ ਕੇ ਭੀ ਬਖਸ਼ਸ਼ ਕਰਦਾ ਰਹਿੰਦਾ ਹੈ। ਅਰ ਨਿਆਇਕਾਰ ਇਸ ਲਈ ਕਿ ਹਰ ਜੀਵ ਨੂੰ ਉਸਦੇ ਕੀਤੇ ਪਾਪ ਕਰਮਾਂ ਦਾ ਯੋਗ ਫਲ (ਦੁਖ) ਦੇਕੇ ਅਗੇ ਲਈ ਸੁਚੇਤ ਕਰਦਾ ਹੈ।

**(੧੨) ਦਾਹਤ ਹੈ ਦੁਖ ਦੋਖਨ ਕੋ, ਦਲ ਦੁੱਜਨ ਕੇ ਪਲ ਮੈਂ ਦਲ ਡਾਰੈ। ਖੰਡ ਅਖੰਡ ਪ੍ਰਚੰਡ ਪ੍ਰਹਾਰਨ, ਪੂਰਨ ਪ੍ਰੇਮ ਕੀ ਪ੍ਰੀਤਿ ਸੰਭਾਰੈ। ਪਾਰ ਨ ਪਾਇ ਸਕੇ ਪਦਮਾਪਤਿ, ਬੇਦ ਕਤੇਬ ਨ ਭੇਦ ਉਚਾਰੈ। ਰੋਜ਼ ਹੀ ਰਾਜ਼ ਵਿਲੋਕਤ ਰਾਜ਼ਕ, ਰੋਖ ਰੂਹਾਨ ਕੀ ਰੋਜ਼ੀ ਨ ਟਾਰੈ ॥੨॥੨੪੪॥**

ਦਲ=ਮੰਡਲੀ । ਦੁੱਜਨ=ਭੈੜੇ ਆਦਮੀ, ਦੁਸ਼ਟ। ਦਲ ਡਾਰੈ=ਰਗੜ ਸਿੱਟਦਾ ਹੈ। ਖੰਡ=ਕੇਵਲ, ਤੁਛ ਮਾਤ੍ਰ। ਅਖੰਡ=ਸੰਪੂਰਣ। ਪ੍ਰਚੰਡ=ਤੇਜਵਾਨ, ਕ੍ਰੂਰ। ਪ੍ਰਹਾਰਨ=ਵਿਨਾਸ਼ ਕਰਤਾ । ਪ੍ਰੀਤਿ=ਲਿੰਵ, ਮਗਨਤਾ । *ਪਦਮਾਪਤਿ=ਵਿਸ਼ਨੂੰ, ਵਾਹਿਗੁਰੂ । ਰੋਜ਼=ਨਿੱਤ । ਰਾਜ਼=ਗੁਝੇ ਭੇਦ । ਵਿਲੋਕਤ= ਦੇਖਦਾ ਹੈ । ਰਾਜ਼ਕ=ਅੰਨ ਦਾਤਾ। ਰੋਖ=ਨਰਾਜ਼ ਹੋਕੇ। ਰੁਹਾਨ=(ਪ੍ਰਾਣੀਆ+ਦੀ ਰੋਜ਼ੀ)=ਅਹਾਰ । ਪਾਰ=ਅੰਤ ॥

**ਅਰਥ—**ਦੁਖਾਂ (ਤੇ) ਔਗੁਣਾਂ ਨੂੰ ਜਾਲ ਦਿੰਦਾ ਹੈ, ਦੁਸ਼ਟਾਂ ਦੀ ਮੰਡਲੀ ਨੂੰ ਪਲ ਵਿੱਚ ਰਗੜ ਸਿੱਟਦਾ ਹੈ। ਤੁੱਛ ਮਾਤ੍ਰਾਂ ਨੂੰ ਸੰਪੂਰਣ (ਅਰ) ਤੇਜਵਾਨਾਂ ਨੂੰ ਵਿਨਾਸ਼ ਕਰਦਾ ਹੈ (ਅਤੇ) ਪੂਰੇ ਪ੍ਰੇਮ ਦੀ ਲਿਵ ਨੂੰ ਸਾਂਭਦਾ ਹੈ। (ਉਸਦਾ) ਅੰਤੁ ਵਿਸ਼ਨੂ (ਭਗਵਾਨ) ਨਹੀਂ ਪਾ ਸਕਦਾ ਬੇਦ (ਤੇ) ਕਤਾਬਾਂ (ਭੀ) ਮਰਮ ਨਹੀਂ ਆਖ ਸਕਦੀਆਂ, ਨਿੱਤ ਪ੍ਰਤਿ (ਸਭ ਦੇ) ਗੁੱਝੇ ਭੇਤ, 'ਅੰਨਦਾਤਾ' (ਵਾਹਿਗੁਰੂ) ਦੇਖਦਾ ਹੈ (ਪਰ ਜੀਵਾਂ ਦੇ ਕੁਕਰਮਾਂ ਤੋਂ) ਗੁੱਸੇ ਹੋਕੇ

---

* 'ਪਦਮਾਪਤਿ' ਪਦ ਦੇ ਨਿਰਨੇ ਲਈ ਦੇਖੋ ਸਵੱਯੇ ੧੪ (੨੪੬) ੧੫ (੨੪੭) ਅਰਥਾਂ ਭਾਵਾਂ ਸਣੇ ।

(ਉਨ੍ਹਾਂ ਦਾ) ਅਹਾਰ ਨਹੀਂ ਹਟਾਉਂਦਾ।

**ਭਾਵ**—ਪਿਛਲੇ ਸਵੱਯੇ ਦੇ ਭਾਵ ਨੂੰ ਹੋਰ ਸਪੱਸ਼ਟ ਕਰਦੇ ਹੋਏ 'ਸਤਿਗੁਰੂ' ਅਕਾਲ ਪੁਰਖ ਦੀ ਅਚਿੰਤ ਸ਼ਕਤੀ ਦਾ ਕੁਝਕ ਨਮੂਨਾ ਭੀ ਦਿਖਲਾਂਦੇ ਹਨ, ਕਿ ਉਹ 'ਮਾਲਕ' ਛੋਟੇ ਤੇ ਤੁੱਛ ਜੀਵਾਂ ਨੂੰ ਆਪਣੀ ਮਹਾਨ ਬਖਸ਼ਸ਼ ਦੁਆਰਾ ਹਰ ਪ੍ਰਕਾਰ ਤੋਂ ਸੰਪੂਰਣ ਕਰਕੇ ਨਿਵਾਜਦਾ ਹੈ, ਅਤੇ ਹੰਕਾਰੀ ਤੇ ਦੁਸ਼ਟ ਪੁਰਖਾਂ ਨੂੰ (ਚਾਹੇ ਕਿਤਨੇ ਭੀ ਪ੍ਰਤਾਪਵਾਨ ਹੋਣ) ਤੇਜ ਹੀਨਤਾ ਅਰ ਦੁਰਗਤੀ ਦੇ ਕੇ ਯੋਗ ਡੰਡ ਦਿੰਦਾ ਹੈ, "ਕੀੜਾ ਥਾਪਿ ਦੇਇ ਪਾਤਿਸਾਹੀ ਲਸ਼ਕਰ ਕਰੇ ਸੁਆਹ" ਅਰ ਪ੍ਰੇਮੀ ਸੱਜਨਾਂ ਵਲੋਂ ਕੀਤੇ ਪ੍ਰੇਮ ਨੂੰ ਗ੍ਰਹਣ ਕਰਕੇ ਉਨ੍ਹਾਂ ਦੀ ਯੋਗ ਰੱਖਿਆ ਕਰਦਾ ਹੈ। ਵਿਸ਼ਨੂੰ ਭਗਵਾਨ ਤੋਂ ਆਦਿ ਲੈ ਕੇ ਸਾਰੇ ਹੀ ਦੇਵਤੇ, ਬੇਦ (ਚਾਰੇ ਹੀ) ਅਰ ਅੰਜੀਲ ਆਦਿਕ ਸਮੂਹ ਕਿਤਾਬਾਂ ਉਸ ਦਾ ਅੰਤ ਨਹੀਂ ਪਾ ਸਕਦੀਆਂ, ਉਹ ਜੀਵਾਂ ਦੇ ਗੁੱਝੇ ਔਗੁਣਾਂ ਨੂੰ ਦੇਖਦਾ ਹੋਇਆ ਵੀ ਨਾਰਾਜ਼ ਹੋਕੇ ਉਨ੍ਹਾਂ ਦੀ ਰੋਜ਼ੀ ਬੰਦ ਨਹੀਂ ਕਰਦਾ। ਤਾਂਤੇ ਸਿੱਧ ਹੋਇਆ ਕਿ ਵਾਹਿਗੁਰੂ ਬੜਾ ਹੀ ਰਹੀਮ (ਕ੍ਰਿਪਾਲੂ) ਤੇ ਕਰੀਮ (ਦਾਤਾ) ਔਰ ਆਦਲ (ਨਿਆਇਕਾਰ) ਹੈ॥

**(੧੩) ਕੀਟ ਪਤੰਗ ਕੁਰੰਗ ਭੁਜੰਗਮ, ਭੂਤ ਭਵਿੱਖ ਭਵਾਨ ਬਨਾਏ। ਦੇਵ ਅਦੇਵ ਖਪੇ**

ਅਹੰਮੇਵ, ਨ ਭੇਵ ਲਖ੍ਯੋ ਭ੍ਰਮ ਸਯੋਂ ਭਰਮਾਏ। ਬੇਦ ਪੁਰਾਨ *ਕਤੇਬ ਕੁਰਾਨ, †ਹਸੇਬ ਥਕੇ ਕਰ ਹਾਥ ਨ ਆਏ। ਪੂਰਨ ਪ੍ਰੇਮ ਪ੍ਰਭਾਵ ਬਿਨਾ, ਪਤਿ ਸਯੋਂ ਕਿਨ ਸ੍ਰੀ ਪਦਮਾ ਪਤਿ ਪਾਏ ॥੩॥੨੪੫॥

{ਭੁਜੰਗਮ=ਸੱਪ। ਅਦੇਵ=ਰਾਖਸ਼। ਅਹੰਮੇਵ=ਹੰਕਾਰ, ਗਰਵ। ਹਸੇਬ=ਲੇਖੇ।}

**ਅਰਥ**—ਤਿੰਨਾਂ ਹੀ ਕਾਲਾਂ ਵਿੱਚ ਸਾਜੇ (ਹੋਏ) ਕੀੜੇ, ਪਤੰਗੇ, ਹਰਨ, ਸਪ, ਦੇਵਤੇ, ਦੈਂਤ (ਆਦਿ ਸਰਬ ਪ੍ਰਾਣੀਆਂ) ਨੇ ਹੰਕਾਰ ਵਿੱਚ ਖੱਚਤ ਹੋ ਕੇ, ਭ੍ਰਮ ਵਿੱਚ ਭੁੱਲਕੇ (ਵਾਹਿਗੁਰੂ ਦੇ) ਮਰਮ ਨੂੰ ਨਾ ਜਾਣਿਆਂ। ਬੇਦ, ਪੁਰਾਣ, ਕੁਰਾਨ (ਆਦਿ ਚਾਰ) ਕਿਤਾਬਾਂ (ਸਭ ਹੀ) ਗਿਣਤੀ ਕਰਕੇ ਥੱਕ ਗਏ (ਪਰ ਉਹ) ਹੱਥ ਨਾ ਲੱਗਿਆ (ਭਲਾ!) ਪੂਰੇ ਪ੍ਰੇਮ ਦੀ ਸ਼ਕਤੀ ਬਗ਼ੈਰ (ਭਲੀ) ਪਤਿ ਨਾਲ ਕਿਸਨੇ ਵਾਹਿਗੁਰੂ ਨੂੰ ਪਾਇਆ ਹੈ? (ਕਿੰਤੂ ਕਿਸੇ ਨੇ ਭੀ ਨਹੀਂ)

---

*ਕਿਤਾਬ ਦਾ ਬਹੁ ਬਚਨ 'ਕੁਤਬ' ਅਰ ਕਤੇਬ ਦੋਨੋਂ ਹੀ ਠੀਕ ਹੈ।

†ਹਿਸਾਬ ਦਾ ਬਹੁ ਬਚਨ, ਪੰਜਾਬੀ ਪਰਿਪਾਟੀ ਸੇ।

**ਭਾਵ**–ਸਾਹਿਤਯ (ਕਵਿਤਾ) ਦੇ ਅਪਾਰ ਪੁੰਜ 'ਸਤਿਗੁਰੂ' ਪਹਿਲੀਆਂ ਤਿੰਨ ਤੁਕਾਂ ਵਿਚ ਤਾਂ 'ਵਾਚਕ' ਵਿਚ ਹੀ ਦੇਵਤੇ ਵਗੈਰਾ ਨੂੰ ਅਹੰਕਾਰ ਅਤ ਭ੍ਰਮ ਜਾਲ ਦੇ ਬੰਧਨਾਂ ਵਿਖੇ 'ਬੰਨ੍ਹੇ ਜਾਣ ਕਰਕੇ' 'ਵਾਹਿਗੁਰੂ' ਦੇ ਮਰਮ ਨੂੰ ਪਾਉਣ ਵਲੋਂ ਅਸਮ੍ਰਥ ਕਥਨ ਕਰਦੇ ਹੋਏ ਚੌਥੀ ਤੁਕ ਵਿਚ 'ਕਾਕੁਵੱਕ੍ਰੋਕਤੀ ਅਲੰਕਾਰ' ਦੁਆਰਾ ਉਪ੍ਰੋਕਤ ਦੇਵਤੇ ਆਦਿ ਵਿੱਚ 'ਪੂਰਣ ਪ੍ਰੇਮ' ਸ਼ਕਤੀ ਦਾ ਅਭਾਵ ਸਿੱਧ ਕਰਦੇ ਹਨ, ਜਿਸ ਕਰਕੇ ਉਹ ਵਿਚਾਰੇ ਵੰਞੇ ਰਹ ਗਏ। ਉੱਪਰ ਕਹੇ ਹੰਕਾਰ ਵਿੱਚ ਖਪਣ, ਤੇ ਭੁਲ਼ ਵਿੱਚ ਭੁਲਣ ਅਰ ਪ੍ਰੇਮ ਵਲੋਂ ਘਾਟੇ ਵਿਚ ਰਹਿ ਕੇ ਕੋਈ (ਪੁਰਖ ਹੋਵੇ ਚਾਹੇ ਦੇਵ੍ਤਾ) ਭੀ ਵਾਹਿਗੁਰੂ ਦੇ ਮੇਲ ਕਰਕੇ ਉੱਨਤ ਨਹੀਂ ਹੋ ਸਕਦਾ, ਭਾਵ ਚੌਰਾਸੀ ਦੇ ਚੱਕਰ ਵਿਚ ਹੀ ਗੇੜੇ ਖਾਂਦਾ ਹੈ। ਬੇਦ (ਚਾਰੇ ਹੀ), ਪੁਰਾਣ (੧੮ ਹੀ), ਕਿਤਾਬਾਂ (ਚਾਰੇ ਹੀ), ਭੀ ਪ੍ਰੇਮ ਪਦਾਰਥ ਵਲੋਂ ਸੱਖਣੀਆਂ ਹੀ ਰਹੀਆਂ। ਕਾਰਣ ਕਿ ਇਨ੍ਹਾਂ ਪੁਸਤਕਾਂ ਦੇ 'ਕਰਤਾ' ਖੁਦ ਭੀ ਅਗਿਆਤ ਰਹੇ, ਅਹੰਕਾਰ ਵਗੈਰਾ ਵਿਚ ਐਸੇ ਗਲਤਾਨ ਹੋਏ ਕਿ 'ਸਤਿਗੁਰੂ' ਦੀ ਢੂੰਡ ਹੀ ਨ ਕਰ ਸਕੇ। 'ਭਾਉ ਨ ਬ੍ਰਹਮੇ ਲਿਖਿਆ ਚਾਰ ਬੇਦ ਸਿੰਮ੍ਰਿਤਿ ਪੜ ਦੇਖੇ। (ਤਾਂਤੇ ਸਭ ਹੀ) ਭਾਉ ਭਗਤਿ ਬਿਨ ਕਿਸੈ ਨ ਲੇਖੇ'।

(ਭ: ਰ:)

(੧੪) ਆਦਿ ਅਨੰਤ ਅਗਾਧ ਅਦ੍ਵੈਖ, ਸੁ ਭੂਤ ਭਵਿੱਖ ਭਵਾਨ ਅਭੈ ਹੈਂ। ਅੰਤ ਬਿਹੀਨ ਅਨਾਤਮ ਆਪ, ਅਦਾਗ ਅਦੋਖ ਅਛਿਦ੍ਰ ਅਛੈ ਹੈਂ। ਲੋਗਨ ਕੇ ਕਰਤਾ ਹਰਤਾ ਜਲ ਮੈਂ ਥਲ ਮੈਂ ਭਰਤਾ ਪ੍ਰਭੁ ਵੈ ਹੈਂ। ਦੀਨ ਦਿਆਲੁ ਦਯਾ ਕਰ ਸ੍ਰੀ ਪਤਿ ਸੁੰਦਰ ਸ੍ਰੀ ਪਦਮਾ ਪਤਿ ਏ ਹੈਂ ॥੪॥੨੪੬॥

{ ਅਦ੍ਵੈਖ=ਨਿਰਵੈਰ। *ਅਨਾਤਮ=ਨਿਰਦੇਹ+ਆਪ =ਹੋਂਦ (ਹਸਤੀ)। ਅਛੈ=ਅਬਿਨਾਸ਼ੀ। ਦਯਾ ਕਰ=ਕ੍ਰਿਪਾ ਦਾ ਘਰ। ਸ੍ਰੀ=ਸੋਭਾ, ਲੱਛਮੀ। }

**ਅਰਥ—**(ਸਭ ਦਾ) ਮੂਲ, ਬੇਹੱਦ ਗੰਭੀਰ, ਨਿਰਵੈਰ, ਤਿੰਨਾਂ ਸਮਿਆਂ ਵਿਚ ਇੱਕ ਰਸ ਨਿਰਭੈ, ਅੰਤ ਰਹਤ, ਨਿਰਦੇਹ ਹੋਂਦ, ਬੇਦਾਗ, ਨਿਰਦੋਖ, ਅਛੇਦ, ਅਬਿਨਾਸ਼ੀ (ਸਮੂਹ) ਲੋਕਾਂ ਦੇ

---

*ਆਤਮ ਨਾਮ ਭੀ ਦੇਹ ਦਾ ਹੀ ਹੈ।

ਸਾਜਣ ਤੇ ਮਾਰਨਹਾਰ, ਜਲ ਵਿਖੇ ਤੇ ਥਲ ਵਿਖੇ ਉਹ ਸੁਆਮੀ (ਵਿਆਪਕ) ਹੈ। ਅਨਾਥਾਂ ਪਰ ਦਯਾ ਕਰਨ ਹਾਰ ਦਯਾ ਦੇ ਘਰ, ਸੋਭਾ ਦੇ ਮਾਲਕ ਰਮਣੀਕ ਮਾਇਆ ਦੇ ਪਤੀ (ਵਾਹਿਗੁਰੂ) ਏਹ (ਉੱਪਰਲੇ ਲੱਛਣਾਂ ਵਾਲੇ ਹਮਾਰੇ ਮਤ ਮੈਂ ਮਾਨਨੀਯ) ਹੈਂ।

**ਭਾਵ**—ਇਨਾਂ ਸਵੱਯਾਂ ਤੇ ਗੁਰਬਾਣੀ ਅੰਦਰ ਕਈ ਜਗਹ 'ਸ੍ਰੀਪਤਿ' 'ਪਦਮਾਪਤਿ' ਆਦਿ ਨਾਮ ਔਂਦੇ ਹਨ, ਜਿਨ੍ਹਾਂ ਵਿਖੇ ਕਈਕ ਮਿਲਗੋਭੇ ਖਿਆਲਾਂ ਵਾਲੇ ਸੱਜਣਾਂ ਨੂੰ ਧੋਖਾ ਲੱਗ ਜਾਂਦਾ ਹੈ, ਇਸ ਟਪਲੇ ਤੋਂ ਬਚੌਣ ਲਈ 'ਸਤਿਗੁਰੂ' ਨੇ ਇਹ ਸਵੱਯੇ ਤੇ ਅਗਲੇ ਸਵੱਯੇ ਵਿਚ 'ਸਾਫ' ਦੱਸਿਆ ਹੈ ਕਿ ਅਸੀਂ 'ਸ੍ਰੀਪਤਿ' ਕਿਸਨੂੰ ਮੰਨਦੇ ਹਾਂ। ਸਤਿਗੁਰੂ ਨੇ ਜੋ ੨ ਨਾਮ ਸਗੁਣ ਪਰਮੇਸੁਰ ਦੇ 'ਜਗਤ' ਵਿਚ ਪ੍ਰਚੱਲਤ ਸਨ, ਓਹੀ ਨਾਮ ਨਿਰਗੁਣ ਦੇ (ਨਿਰੂਢੀ ਲੱਛਣਾਂ ਦ੍ਵਾਰਾ) ਪਰਵਾਣ ਕਰਕੇ ਆਪਣੇ ਯਥਾਰਥ ਆਸ਼ੇ ਨੂੰ ਸਰਬ ਤੋਂ ਸਿਰੋਮਣੀ ਪ੍ਰਗਟ ਕਰ ਦਿਖਾਯਾ ਹੈ, ਉਹ ਵਾਹਿਗੁਰੂ ਜਿਸਨੂੰ ਗੁਰੂ ਜੀ ਆਪਣਾ ਪੂਜਨੀਕ ਮੰਨਦੇ ਹਨ, ਮਨ ਬਾਣੀ ਦੇ ਵਿਸ਼ੇ ਤੋਂ ਅਗੋਚਰ ਹੈ, ਪਰ ਹੈ ਜ਼ਰੂਰ, ਇਸ ਲਈ ਉਸਦੇ 'ਸਰੂਪ' ਨੂੰ ਸੰਸਾਰੀ ਅਕਲ ਗੋਚਰਾ ਕਰਨ ਲਈ ਐਉਂ ਕਹ ਸਕਦੇ ਹਾਂ ਕਿ ਉਹ ਸਰਬ ਦੀ ਆਦਿ (ਮੂਲ੍ਹ, ਜੜ੍ਹ) ਹੈ ਅਤੇ ਅਤਯੰਤ ਹੀ ਗੰਭੀਰ ਹੈ ਅਰ ਸਤਿ (ਤਿੰਨਾਂ ਕਾਲਾਂ ਵਿਚ ਇਕ ਰਸ) ਹੈ। ਸਰਬ ਦਾ ਮੂਲ ਤੇ ਪੈਦਾ ਕਰਨਹਾਰ ਹੋਣ ਕਰਕੇ ਉਹ ਨਿਰਵੈਰ ਹੈ, ਕਿਉਂਕਿ ਆਪਣੇ

ਰਚੇ ਹੋਇਆਂ ਨਾਲ ਵੈਰ ਨਹੀਂ ਬਣ ਸਕਦਾ, ਉਸਦਾ ਕੋਈ 'ਸ਼ਰੀਕ' ਨਹੀਂ, ਤਾਂਤੇ ਉਹ ਨਿਰਭਉ ਤੇ ਅਨੰਤ ਹੈ। ਉਸਦੀ ਹੋਂਦ ਕਿਸੇ ਜਤਨ ਦੇ ਆਸਰੇ ਨਹੀਂ (ਸੰਭੋ) ਆਪਣੇ ਆਪ ਤੋਂ ਹੀ ਹੈ, ਅਰ ਉਹ ਬੇਦਾਗ਼ ਹੈ, ਉਸ ਵਿਚ ਕੋਈ ਨੁਕਸ ਨਹੀਂ, ਉਹ ਹਰ ਪ੍ਰਕਾਰ ਦੇ ਐਬਾਂ ਤੋਂ ਪਾਕ ਹੈ । ਉਸ ਵਿਚ ਕਿਸੇ ਥਾਂ ਛੇਕ (ਨਿਯੂਨਤਾ) ਨਹੀਂ, ਉਹ ਕਦੇ ਭੀ ਮਰਦਾ ਨਹੀਂ, ਉਹ ਸਾਰੇ ਹੀ ਲੋਕਾਂ (ਸ੍ਰਿਸ਼ਟੀ) ਦਾ ਰਚਨ ਹਾਰਾ ਹੈ ਤੇ ਇਹ ਨਹੀਂ ਕਿ ਸ੍ਰਿਸ਼ਟੀ ਰਚਣੇ ਦੇ ਮਗਰੋਂ ਉਸ ਪਾਸੋਂ ਬੇ ਅਖਤਿਆਰੀ ਹੋ ਜਾਂਦੀ ਹੈ, ਬਲਕਿ ਓਹੋ ਹੀ ਪਾਲਦਾ ਤੇ ਨਾਸ ਕਰਦਾ ਹੈ, ਅਰ ਜਲਾਂ ਥਲਾਂ ਆਦਿਕਾਂ ਵਿਚ ਵਿਆਪਕ ਹੈ। ਕੋਈ ਦੇਹ ਧਾਰੀ ਵਿਸ਼ਨੂੰ ਭਗਵਾਨ ਆਦਿਕ (ਜੋ ਆਪ ਹੀ ਜਮ ਕਾਲ ਤੋਂ ਛੁਟਕਾਰਾ ਨਹੀਂ ਪਾ ਸਕੇ) ਉੱਪਰ ਕਹੇ ਗੁਣਾਂ ਵਾਲੇ ਨਹੀਂ ਹੋ ਸਕਦੇ, ਜਿਸਤੇ ਉਨ੍ਹਾਂ ਲਈ 'ਗੁਰੂ ਜੀ' ਨੇ 'ਪਦਮਾ ਪਤਿ' ਆਦਿਕ ਨਾਮ 'ਪੂਜਨੀਕ' ਕਰਕੇ ਨਹੀਂ ਉਚਾਰੇ, ਨਿਸ਼ੇਧੀ ਪੱਖ ਵਿਚ ਜੈਸੇ ''ਬ੍ਰਹਮ ਮਹੇਸ਼ਰ ਵਿਸਨੁ ਸ਼ਚੀਪਤਿ ਅੰਤ ਫਸੇ ਜਮ ਫਾਸ ਪਰੈਂਗੇ'' ਤਾਂ ਇਨ੍ਹਾਂ ਲਈ ਹੀ ਵਰਤੇ ਹਨ।

## (੧੫) ਕਾਮ ਨ ਕ੍ਰੋਧ ਨ ਲੋਭ ਨ ਮੋਹ ਨ ਰੋਗ ਨ ਸੋਗ ਨ ਭੋਗ ਨ ਭੈ ਹੈਂ। ਦੇਹ ਵਿਹੀਨ

ਸਨੇਹ ਸਭੈ ਤਨ, ਨੇਹ ਬਿਰਕਤ ਅਗੇਹ ਅਛੈ
ਹੈਂ। ਜਾਨ ਕੋ ਦੇਤ ਅਜਾਨ ਕੋ ਦੇਤ ਜ਼ਿਮੀਨ ਕੋ
ਦੇਤ ਜ਼ਮਾਨ ਕੋ ਦੈਹੈਂ। ਕਾਹੇ ਕੋ ਡੋਲਤ ਹੈਂ
ਤੁਮਰੀ ਸੁਧ, ਸੁੰਦਰ ਸ੍ਰੀ ਪਦਮਾ ਪਤਿ ਲੈ ਹੈਂ।
॥੫॥੨੪੭॥

{ਜਾਨ=ਜਾਨਣ ਹਾਰ, ਚੇਤਨ। ਅਜਾਨ=ਬੇਸਮਝ, ਜੜ੍ਹ। ਜ਼ਿਮੀਨ=ਧਰਤੀ। *ਜ਼ਮਾਨ=ਅਕਾਸ਼।}

**ਅਰਥ**–(ਜਿਸ ਵਾਹਿਗੁਰੂ ਵਿਚ) ਨ ਕਾਮ, ਨ ਕ੍ਰੋਧ, ਨ ਲੋਭ, ਨ ਮੋਹ, ਨ ਰੋਗ, ਨ ਸੋਗ, ਨ ਭੋਗ, ਨ ਭੈ (ਆਦਿ) ਹਨ (ਕਿਉਂਕਿ ਉਹ ਸਥੂਲ) ਦੇਹ ਤੋਂ ਰਹਿਤ ਹੈ। ਸਮੂਹ ਸ਼ਰੀਰਾਂ (ਨਾਲ ਜਿਸਦਾ) ਪ੍ਰੇਮ ਹੈ (ਪਰ ਜੀਵਾਂ ਜੈਸੇ) ਮੋਹ ਜਾਲ ਤੋਂ ਉਪਰਾਮ ਹੈ। (ਜਿਸ ਦਾ ਕੋਈ ਖਾਸ) ਨਿਵਾਸ ਅਸਥਾਨ ਨਹੀਂ ਹੈ (ਜਿਸਦੀ ਹਸਤੀ) ਅਬਿਨਾਸ਼ੀ ਹੈ (ਉਹ ਉਸਦੇ) ਜਾਨਣ ਵਾਲਿਆਂ (ਤੇ) ਨਾ ਜਾਨਣ ਵਾਲਿਆਂ (ਤੇ) ਨਾ ਜਾਨਣ ਵਾਲਿਆਂ ਨੂੰ ਧਰਤੀ (ਤੇ) ਅਕਾਸ਼ (ਵਿਖੇ ਸਰਬ ਸੁਖ) ਦਿੰਦਾ ਹੈ। (ਇਸ ਲਈ ਹੇ ਪ੍ਰਾਣੀਓਂ!) ਤੁਸੀ

---

*'ਜ਼ਿਮੀਂ' ਦੇ ਨਾਲ 'ਜ਼ਮਾਂ' ਪਦ ਦੇ ਅਕਾਸ਼ ਅਰਥ ਹਨ ਦੇਖੋ ਗਿਆਸੁੱਲ ਗ਼ਾਤ।

ਕਿਉਂ ਡੋਲਦੇ ਹੋ (ਜਦ ਕਿ) ਤੁਹਾਡੀ ਸਾਰ 'ਛਬੀਲਾ ਸ੍ਰੀ ਵਾਹਿਗੁਰੂ' (ਆਪ) ਲੈ ਰਿਹਾ ਹੈ।

**ਭਾਵ**—ਇਸ ਸਵੱਯੇ ਵਿੱਚ ਇੱਕ ਤਾਂ ਪਿਛਲੇ ਸਵੱਯੇ ਵਿਚ ਦੱਸੇ ਵਾਹਿਗੁਰੂ ਦੇ ਗੁਣ ਹੋਰ ਵਿਸਥਾਰ ਸਹਤ ਪ੍ਰਗਟ ਕੀਤੇ ਹਨ, ਦੂਜਾ ਉਸਦਾ ਸਾਰਿਆਂ ਨੂੰ ਸਰਬ ਥਾਵਾਂ ਤੇ ਸਮਿਆਂ ਵਿੱਚ ਮਨ ਵਾਂਛਿਤ ਪਦਾਰਥ ਬਖਸ਼ਕੇ ਰਜਾਉਣ ਦਾ ਵਿਰਦੁ ਦੱਸਕੇ, ਸਰਬ ਪ੍ਰਾਣੀਆਂ ਨੂੰ ਉਸ ਪਰ ਭਰੋਸਾ ਰਖਕੇ ਉਪਜੀਵਕਾ ਲਈ ਡੋਲਣੋ ਹਟਾਇਆ ਹੈ, ਕਿਉਂਕਿ ਕੇਵਲ ਖਾਣ, ਪਹਿਨਣ ਆਦਿਕਾਂ ਦੇ ਮਗਰ ਲੱਗਕੇ ਪ੍ਰਮਾਰਥੀ ਵਿਚਾਰ ਅਤੇ 'ਸਚੇ ਨਾਮ' ਵਲੋਂ ਸੱਖਣੇ ਰਹਿਕੇ ਮਨੁਖ ਸ਼ਰੀਰ ਨੂੰ (ਆਤਮਕ ਉੱਨਤੀ ਤੋਂ ਡੇਗਕੇ) ਬਰਬਾਦ ਕਰਨਾ ਹੀ ਹੈ, ਇਸ ਲਈ 'ਗੁਰੂ ਜੀ' ਵਾਹਿਗੁਰੂ ਨੂੰ ਸਰਬ ਦਾ ਪਾਲਣ ਪੋਸਣ ਹਾਰ ਜਾਣਕੇ ਪ੍ਰਾਣੀਆਂ ਨੂੰ ਐਸੇ ੨ ਕਾਰਜਾਂ ਵਿਚ ਹੀ ਉਮਰ ਬਿਤਾਉਣੋਂ ਵਰਜਕੇ, ਅਹਾਰ ਦੀ ਚਿੰਤਾ ਕਰਕੇ ਭਟਕਣੋਂ ਹਟਾਕੇ ਧੀਰਜ ਦਿੰਦੇ ਹਨ। ਜੈਸੇ ਵਾਕਜ ਹੈ:—
''ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ।
ਸੈਲ ਪਥਰ ਮਹਿ ਜੰਤ ਉਪਾਏ ਤਾਕਾ ਰਿਜਕੁ ਆਗੈ ਕਰ ਧਰਿਆ'।

(੧੬)ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤ ਬਚਾਵੈ। ਸੱਤ੍ਰ ਅਨੇਕ ਚਲਾਵਤ ਘਾਵ, ਤਊ ਤਨ ਏਕ ਨ ਲਾਗਨ ਪਾਵੈ। ਰਾਖਤ ਹੈ ਅਪਨੋ ਕਰ ਦੈ ਕਰ, ਪਾਪ ਸਮੂਹ ਨ ਭੇਟਨ ਪਾਵੈ। ਔਰ ਕੀ ਬਾਤ ਕਹਾਂ ਕਹਿੰ ਤੋ ਸੋ ਸੁ ਪੇਟ ਹੀ ਕੇ ਪਟ ਬੀਚ ਬਚਾਵੈ ॥੬॥੨੪੮॥

{ਜਲ ਜੋਗਨ=ਪਾਣੀ ਸੰਬੰਧੀ ਕਸ਼ਟ। ਕਰ=ਹੱਥ। ਭੇਟਨ=ਮਿਲਾਪ। ਪਟ=ਪੜਦਾ।}

**ਅਰਥ**—(ਵਾਹਿਗੁਰੂ ਆਪਣੇ ਸੇਵਕਾਂ ਦੀ) ਰੋਗਾਂ, ਸੋਗਾਂ (ਅਤੇ) ਜਲ ਸੰਬੰਧੀ (ਕਸ਼ਟਾਂ) ਤੋ ਬਹੁਤ ਭਾਂਤ ਰੱਖਿਆ ਕਰਦਾ ਹੈ (ਜੇਕਰ ਉਨ੍ਹਾਂ ਦੇ) ਵੈਰੀ ਅਨੇਕਾਂ ਹੀ (ਦਾਉ) ਘਾਉ ਚਲਾਉਂਦੇ ਹਨ (ਪਰ ਤਾਂ ਭੀ ਸਰੀਰ ਪਰ ਇੱਕ ਭੀ ਨਹੀਂ ਲੱਗਣ ਦਿੰਦਾ, (ਉਹ) ਆਪਣੇ ਹੱਥ ਦੇਕੇ ਰਖਦਾ ਹੈ (ਤੇ) ਪਾਪਾਂ ਦੇ ਸਮਦਾਵਾਂ (ਨਾਲ) ਮਿਲਨ ਨਹੀਂ ਦੇਂਦਾ। ਹੋਰ ਕਿਸੇ ਦੀ ਕੀ ਗੱਲ ਕਹਿਣੀ ਹੈ (ਹੇ ਜੀਵ!) ਤੈਨੂੰ (ਮਾਤਾ) ਦੇ ਗਰਭ ਦੇ ਪੜਦੇ ਵਿਚ

(ਜਠਰਾਗਨ–ਪੇਟ ਦੀ ਅੱਗ ਤੋਂ) ਬਚਾਉਂਦਾ ਹੈ।

**ਭਾਵ**—ਵਾਹਿਗੁਰੂ ਆਪਣੇ ਪਿਆਰਿਆਂ ਨੂੰ ਜਿਨ੍ਹਾਂ ੨ ਦੁੱਖਾਂ ਵਿਚੋਂ ਬਚਾਕੇ ਰੱਖਯਾ ਕਰਦਾ ਹੈ ਉਨ੍ਹਾਂ ਦਾ ਕੁਛਕੁ ਨਮੂਨਾ ਇਸ ਸ੍ਵੈਯੇ ਵਿਚ ਦਿਖਾਲਿਆ ਹੈ।

**(੧੭) ਜੱਛ ਭੁਜੰਗ ਸੁ ਦਾਨਵ ਦੇਵ, ਅਭੇਵ ਤੁਮੈ ਸਭ ਹੀ ਕਰ ਧਿਆਵੈਂ। ਭੂਮ ਅਕਾਸ ਪਤਾਲੁ ਰਸਾਤਲ, ਜੱਛ ਭੁਜੰਗ ਸਭੈ ਸਿਰ ਨਿਆਵੈਂ। †ਪਾਇ ਸਕੈ ਨਹੀਂ ਪਾਰ ਪ੍ਰਭਾ ਹੂ ਕੋ, ਨੇਤ ਹੀ ਨੇਤਹ ਬੇਦ ਬਤਾਵੈ। ਖੋਜ ਥਕੇ ਸਭ ਹੀ ਖੁਜੀਆ ਸੁਰ, ਹਾਰ ਪਰੇ ਹਰਿ ਹਾਥ ਨ ਆਵੈ ॥੭॥੨੪੯॥**

---

†'ਪਾਇ ਸਕੇ ਨਹੀਂ ਪਾਰ ਪ੍ਰਭਾਹੂ ਕੋ' ਦਿਹਲੀ ਦੀਪਕ ਵਾਂਗ ਪਿਛਲੀਆਂ ਤੁਕਾਂ ਦੇ ਦੇਵਤੇ ਆਦਿ ਵ ਅਗਲੀ 'ਬੇਦ' ਨਾਲ ਦੋਨੋਂ ਪਾਸੇ ਹੀ ਲੱਗਦਾ ਹੈ।'

[ਜੱਛ=ਪੂਜਨੀਕ, ਕੁਬੇਰ, ਦੇਵਤਿਆਂ ਦੀ ਇੱਕ ਸਿਰੋਮਣੀ ਜਾਤੀ। ਭੁਜੰਗ=ਸੂਪ। ਅਭਵ=ਭੇਦ ਰਹਤ, ਅਨੰਤ। ਪਤਾਲੁ (*ਪਤਯਾਲੁ) ਗਿਰੇ ਹੋਏ ਲੱਭੇ ਹੋਏ। ਰਸਾਤਲ=ਪਾਤਾਲ, ਧਰਤੀ ਤੋਂ ਨਿਚਲਾ ਲੋਕੁ। ਪ੍ਰਭਾ=ਪ੍ਰਕਾਸ਼, ਉਜਾਲਾ। ਨੇਤ=ਇੱਛਾ, ਕੁਦਰਤ। ਨੇਤਹ=ਕਾਦਰ, ਕਰਤਾ, ਵਾਹਿਗੁਰੂ। †ਖੁਜੀਆ=ਖੋਜੀ।]

**ਅਰਥ**—ਭੇਦ ਰਹਤ (ਵਾਹਿਗੁਰੂ) ਸਿਰੋਮਣੀ ਦੇਵਤੇ, ਸੱਪ, ਦੈਂਤ ਸਾਰੇ ਹੀ ਤੇਰਾ ਸਿਮਰਨ ਕਰਦੇ ਹਨ। ਧਰਤੀ (ਤੇ) ਅਸਮਾਨ (ਦੇ ਨਿਵਾਸੀ) ਪਾਤਾਲ ਵਿੱਚ ਲੱਭੇ ਹੋਏ (ਜੀਵ ਤੇ) ਦੇਵਤੇ, (ਆਦਿਕ) ਸਭੇ ਨਮਸਕਾਰਾਂ ਕਰਦੇ ਹਨ (ਪਰ ਆਪਦੇ) ਪ੍ਰਕਾਸ਼ ਦਾ ਪਾਰਾ (ਵਾਰ) ਪਾ ਨਹੀਂ ਸਕਦੇ, ਬੇਦ (ਭੀ) ਤੇਰੀ ਕੁਦਰਤ ਨੂੰ ਹੀ ਕਾਦਰ (ਕਰਤਾਰ) ਦੱਸਦੇ ਹਨ (ਤੇ ਤੇਰੇ) (ਪ੍ਰਕਾਸ਼ ਦੀ ਥਾਂ ਨਹੀਂ ਪਾ ਸਕਦੇ) ਸਮੂਹ ਢੂਡਾਊ ਭਾਲ ਥੱਕੇ, ਦੇਵਤੇ (ਟੋਲਦੇ) ਹਾਰ ਗਏ (ਪਰ ਹੇ) ਵਾਹਿਗੁਰੂ ਤੂੰ (ਇਨੀਂ ਢੰਗੀਂ) ਪ੍ਰਾਪਤਿ ਨਹੀਂ ਹੋਇਆ ॥

---

*ਇਤਿ ਅਮਰ ਕੋਸ਼ੇ।

†ਕ੍ਰਿਦੰਤ ਨਾਉਂ ਹੈ।

**ਭਾਵ**—ਸਤਿਗੁਰੂ ਜੀ ਵਾਹਿਗੁਰੂ ਅੱਗੇ ਉਸਦੀ ਬੇਅੰਤਤਤਾ, ਬੇਨਤੀ ਦੁਆਰਾ ਉਚਾਰਣ ਕਰਦੇ ਹਨ, ਕਿ ਹੇ ਅਨੰਤ ਅਕਾਲ ਪੁਰਖ ! ਤੈਨੂੰ ਉੱਚ ਤੋਂ ਉੱਚ ਦੇਵਤੇ ਅਰ ਨੀਚ ਤੋਂ ਨੀਚ ਸੱਪ ਆਦਿਕ ਅਕਾਸ, ਪਾਤਾਲ ਤੇ ਪ੍ਰਿਥਵੀ ਧਿਆਉਂਦੇ ਤੇ ਸਿਰ ਝੁਕਾਉਂਦੇ ਹਨ, ਚਾਰੇ ਵੇਦ (ਤੇਰੇ ਅਸਲੀ ਰੂਪ ਤੋਂ ਘੁੱਥ ਕੇ) ਕ੍ਰਿਤਮ ਪਦਾਰਥਾਂ (ਅਗਨੀ, ਵਾਯੂ, ਸੂਰਜ ਆਦਿੱਤਯ, ਇੰਦ੍ਰ, ਆਦਿਕਾਂ) ਨੂੰ ਹ ਕਰਤਾਰ ਦੱਸਦੇ ਹਨ, ਅਤੇ ਹੋਰ ੨ ਸਮੂਹ ਖੋਜੀ (ਫਿਲਾਸਫਰ) ਤੇ ਦੇਵਤੇ ਤੇਰੇ ਪ੍ਰਤਾਪ (ਪ੍ਰਕਾਸ਼) ਨੂੰ ਢੂੰਡਦੇ ਹੋਏ ਹਾਰ ਗਏ, ਪਰ ਤੇਰੇ ਸਰੂਪ ਦੀ ਪ੍ਰਾਪਤੀ ਨਾ ਹੋ ਸਕੀ, ਕਿਉਂਕਿ "ਪਿਤਾ ਕਾ ਜਨਮ ਕਿ ਜਾਨੈ ਪੂਤ। ਸਗਲ ਪਰੋਇ ਅਪੁਨੈ ਸੂਤ।" "ਜੇਕੋ ਕਹੈ ਪਿਛੈ ਪਛੁਤਾਹਿ।" "ਜੇ ਕਉ ਖਾਇਕੁ ਆਖਣੁ ਪਾਇ। ਓਹ ਜਾਣੈ ਜੇਤੀਆ ਮੁਹ ਖਾਹਿ॥" ਗੁਰਵਾਕਜਾਨੁਸਾਰ ਅੰਤ ਨੂੰ ਬੁਧੀ ਆਦਿਕ ਪਦਾਰਥ (ਜਿਨ੍ਹਾਂ ਕਰਕੇ ਵਾਹਿਗੁਰੂ ਨੂੰ ਸਮਝਣ ਦੀ ਕੋਸ਼ਸ਼ ਕੀਤੀ ਜਾਂਦੀ ਹੈ) ਮਾਇਆਵੀ ਹੋਣ ਕਰਕੇ ਮਾਇਆ ਰਹਤ ਪ੍ਰਮਾਤਮਾ ਦੇ ਯਥਾ ਵਤ ਸਰੂਪ ਨੂੰ ਦੇਖਣ ਤੇ ਸਮਝਣ ਵੱਲੋਂ ਅਸਮ੍ਰਥ ਜਾਂਦੇ ਹਨ। ਤੇ ਉਤੇ ਤਕ ਮਾਇਕ ਜੰਜਾਲ ਵਿਚ ਵੇੜੇ ਹੋਏ ਹੋਣ ਕਰਕੇ ਗੰਮਤਾ ਨਹੀਂ ਹੋ ਸਕਦੀ ਤੇ ਹਾਰਨਾ ਹੀ ਪੈਂਦਾ ਹੈ।

**(੧੮) ਨਾਰਦ ਸੇ ਚਤੁਰਾਨਨ ਸੇ ਰੁਮਨਾ ਰਿਖ ਸੇ ਸਭ ਹੂੰ ਮਿਲ ਗਾਇਓ। ਬੇਦ ਕਤੇਬ ਨ ਭੇਦ ਲਖਿਓ ਸਭ ਹਾਰ ਪਰੇ ਹਰਿ ਹਾਥ ਨ ਆਇਓ। ਪਾਇ ਸਕੈ ਨਹੀਂ ਪਾਰ ਉਮਾਪਤਿ ਸਿੱਧ ਸਨਾਥ ਸਨੰਤਨ ਧਿਆਇਓ। ਧਿਆਨ ਧਰੋ ਤਿਹਕੋ ਮਨ ਮੈਂ ਜਿਹਕੋ ਅਮਿਤੋਜ ਸਭੈ ਜਗ ਛਾਇਓ ॥੮॥੨੫੦॥**

{ਚਤੁਰਾਨਨ=ਬ੍ਰਹਮਾ। ਰੁਮਨਾ ਰਿਖ=ਲੋਮਸ ਰਿਖੀ। ਉਮਾਪਤਿ=ਸ਼ਿਵਜੀ। ਸਿੱਧ ਸਨਾਥ=ਸਿੱਧਾਂ ਤੇ ਨਾਥਾਂ ਸਣੇ। ਸਨੰਤਨ=ਸੰਤਕੁਮਾਰ ਆਦਿ ਬ੍ਰਹਮਾ ਜੀ ਦੇ ਪੁਤ੍ਰ। ਅਮਿਤੋਜ=(ਅਮਿਤ=ਬੇਸ਼ੁਮਾਰ+ਓਜ=ਜੱਸ, ਬਲ) ਬੇਅੰਤਬਲ।}

**ਅਰਥ—**(ਜਿਸ ਪਰਮਾਤਮਾਂ ਨੂੰ) ਨਾਰਦ ਜੇਹੇ, ਬ੍ਰਹਮਾ ਵਰਗੇ (ਤੇ) ਲੋਮਸ ਰਿਖੀ ਸਾਰਖਿਆਂ ਮਿਲਕੇ ਗਾਇਆ (ਤੇ) ਬੇਦਾਂ, ਕਤੇਬਾਂ ਨੇ (ਜਿਸਦੇ) ਮਰਮ ਨੂੰ ਨਹੀਂ ਜਾਣਿਆਂ (ਇਹ) ਸੱਭੇ (ਹੀ) ਹਾਰ ਗਏ, (ਪਰ) ਉਹ ਵਾਹਿਗੁਰੂ ਨਾ ਲਭਿਆ, ਸ਼ਿਵ

(ਭੀ) ਥਾਹ ਨਹੀਂ ਪਾ ਸਕੇ (ਤੇ) ਸਿੱਧਾਂ ਨੇ ਨਾਥਾਂ ਸਣੇ (ਅਰ) ਸਨਕਾਦਿਕਾਂ ਤੋਂ (ਜੋ) ਧਿਆਇਆ ਨਹੀਂ ਗਿਆ (ਅਤੇ) ਜਿਸਦਾ ਅਤੋਲ ਪ੍ਰਕਾਸ਼ ਸਾਰੇ ਜਗਤ ਪਰ ਫੈਲਿਆ ਹੋਇਆ ਹੈ. ਤੇ ਜਿਸਦੇ ਯਥਾਰਥ ਰੂਪ ਨੂੰ ਚਾਰੇ ਵੇਦ ਤੇ ਚਾਰੇ ਹੀ ਕਿਤਾਬਾਂ ਨਹੀਂ ਪਾ ਸਕਦੀਆਂ ਬਲਕਿ ਉਸ ਸੀਮਾਂ ਰਹਤ ਵਾਹਿਗੁਰੂ ਨੂੰ ਮੁਰੱਕਬ (ਬੇਰੜਾ) ਕਹਿੰਦੀਆਂ ੨ ਉਸ ਜੇਹੇ ਦੋ ਹੋਰ (ਅਨਾਦੀ) ਰੂਪ ਦੱਸ ੨ ਹਾਰ ਗਈਆਂ, ਤੇ ਸ਼ਿਵ ਨਾਰਦ ਬ੍ਰਹਮਾ ਆਦਿਕਾਂ ਨੇ ਭੀ ਜਿਸਦੇ ਸਹੀ ਰੂਪ ਨੂੰ ਨਾਂ ਸਮਝਕੇ ਧੋਖਾ ਖਾਧਾ।

(੧੯) ਬੇਦ ਪੁਰਾਨ ਕਤੇਬ ਕੁਰਾਨ ਅਭੇਦ ਨ੍ਰਿਪਾਨ ਸਭੈ ਪਚ ਹਾਰੇ। ਭੇਦ ਨ ਪਾਇ ਸਕਯੋ ਅਨਭੇਦ ਕੋ ਖੇਦਤ ਹੈ ਅਨਛੇਦ ਪੁਕਾਰੇ। ਰਾਗ ਨ ਰੇਖ ਨ ਰੂਪ ਨ ਰੰਗ ਨ ਸਾਕ ਨ ਸੋਗ ਨ ਸੰਗ ਤਿਹਾਰੇ। ਆਦਿ ਅਨਾਦਿ ਅਗਾਧਿ ਅਭੇਖ ਅਦ੍ਵੈਖ ਜਪਿਓ ਤਿਨ ਹੀ ਕੁਲ ਤਾਰੇ ॥੯॥੨੫੧॥

{ਅਨਭੇਦ+ਅਭੇਦ=ਅਗੋਚਰ ਅਤੁਟ। ਖੇਦਤ ਹੈਂ=ਦੁਖੀ ਹੁੰਦੇ ਹੈਂ। ਅਨਛੇਦ=ਨਿਰੰਤਰ, ਲਗਾਤਾਰ। ਰਾਗ=ਪ੍ਰੇਮ। ਅਦ੍ਵੇਖ=ਨਿਰਵੇਰ।}

**ਅਰਥ**–ਬੇਦ, ਪੁਰਾਨ, ਕੁਰਾਨ (ਆਦਿਕ) ਕਿਤਾਬਾਂ ਤੋਂ ਅਗੋਚਰ (ਵਾਹਿਗੁਰੂ ਦੇ ਭੇਦ ਨੂੰ ਟੋਲਦੇ ਹੋਏ ਪਦਾਰਥ ਵਿੱਦਯਾ ਆਦਿ ਦੇ) ਰਾਜੇ ਸਾਰੇ ਹੀ ਖਪ ੨ ਕੇ ਹੰਭ ਗਏ (ਪਰ ਉਸ) ਅਤੁਟ (ਵਾਹਿਗੁਰੂ) ਦਾ ਮਰਮ ਨਹੀਂ ਪਾ ਸਕੇ, ਲਗਾਤਾਰ (ਆਪੋ ਆਪਣੀ ਕਲਪਣਾ ਯਾ ਗੰਮਤਾ ਅਨੁਸਾਰ ਉਸਦੇ ਰੂਪ ਨੂੰ) ਕਹਿੰਦੇ ਕਹਿੰਦੇ ਔਖੇ ਹੁੰਦੇ ਹਨ। (ਉਸ ਵਿਚ) ਮੋਹ ਨਹੀਂ (ਕੋਈ) ਚਿੰਨ੍ਹ ਨਹੀਂ, ਰੂਪ ਨਹੀਂ, ਰੰਗ ਨਹੀਂ, ਸਾਕ ਨਹੀਂ, ਸੋਗ (ਭੀ) ਨਹੀਂ (ਉਹ ਵਾਹਿਗੁਰੂ ਹੇ ਜੀਵ!) ਤੇਰੇ (ਅੰਗ) ਸੰਗ ਹੈ। (ਸਭਨਾਂ ਦਾ) ਮੂਲ (ਆਪ) ਆਦੋਂ ਰਹਤ, ਗੰਭੀਰ, ਭੇਖੋਂ ਬਗੈਰ, ਨਿਰਵੈਰ (ਵਾਹਿਗੁਰੂ ਜਿਸ ਨੇ) ਜਪਿਆ ਉਸ ਨੇ ਹੀ ਕੁਲ ਨੂੰ ਤਾਰ ਲਿਆ।

**ਭਾਵ**–'ਗੁਰੂ ਜੀ' ਸਪੱਸ਼ਟ ਕਰਦੇ ਹਨ ਕਿ ਮਾਇਕ ਜੀਵ (ਖੋਜੀ, ਫਿਲਾਸਫਰ) ਆਪਣੀ (ਹੱਦ ਵਾਲੀ ਮਾਇਆ ਤੋਂ ਲਈ ਹੋਈ) ਅਲਪ ਬੁੱਧੀ ਦੁਆਰਾ ਅਪਾਰ ਵਾਹਿਗੁਰੂ ਨੂੰ ਆਪੋ ਆਪਣੀ ਮਨੋਂ ਕਲਪਨਾ ਅਨੁਸਾਰ ਇੱਕ ਹੱਦ ਵਿਚ ਲਿਆਉਣ ਦਾ ਬ੍ਰਿਥਾ ਜਤਨ ਕਰਦੇ ਹੋਏ ਤੁਛ ਅਕਲ ਨੂੰ ਖਰਚ ਕਰਕੇ ਮੁਕਾ ਦਿੰਦੇ ਹਨ

ਤੇ ਦੁਖੀ ਹੋਕੇ ਅੰਤ ਨੂੰ ਹੰਭ ਜਾਂਦੇ ਅਰਥਾਤ ਦੂਜੇ ਦੀ ਯੋਗ ਤਸੱਲੀ ਕਰਨ ਲਈ ਅਸਮ੍ਰਥ ਹਨ, ਜਿਸਤੇ ਉਨਾਂ ਦੇ ਬਣਾਏ ਹੋਏ ਖੁਸ਼ਕ ਫਲਾਸਫਰੀ (ਦਲੀਲਾਂ) ਦੇ ਪੁਸਤਕ ਭੀ ਉਰੇ ਹੀ ਰਹਣੇ ਹੋਏ, ਕਿਉਂਕਿ ਉਸ ਵਾਹਿਗੁਰੂ ਦੇ ਕੋਈ ਖਾਸ ਚਿੰਨ੍ਹ ਤੇ ਰੂਪ ਰੰਗ ਆਦਿਕ ਨਹੀਂ ਹਨ, ਤੇ ਸਰਬ ਦੇ ਅੰਗ ਸੰਗ ਹੈ, ਅਤੀ ਸਮੀਪਤਾ (ਨੇੜੇ) ਦੇ ਕਾਰਣ ਉਸਦੇ ਸਰੂਪ ਦਾ ਪੂਰਾ ੨ ਗਿਆਨ ਹੋਣਾ ਅਸੰਭਵ ਹੈ, ਇਸ ਲਈ ਕੇਵਲ ਉਸਦੇ 'ਸਤਿ' ਨਾਮ ਦੇ ਜਪਣ ਕਰਕੇ ਹੀ ਛੁਟਕਾਰਾ ਹੋ ਸਕਦਾ ਹੈ, ਫੋਕੀਆਂ ਮਸਲੇ ਬਾਜ਼ੀਆਂ ਨਾਲ ਸਿਰ ਖਪਾਈ ਤੇ ਹੰਕਾਰ ਦੀ ਵਧੀਕੀ ਹੀ ਹੁੰਦੀ ਹੈ। "ਹਉ ਹਉ ਕਰਤ ਨ ਤ੍ਰਿਸਨ ਬੂਝੈ ਨਹਿ ਕਾਮ ਪੂਰਨ ਗਿਆਨੇ। ਬਿਨਵੰਤ ਨਾਨਕ ਬਿਨ ਨਾਮ ਹਰਿਕੇ ਕੇਤਿਆ ਪਛੁਤਾਨੇ ॥"

**(੨੦) ਤੀਰਥ ਕੋਟ ਕੀਏ ਇਸ਼ਨਾਨ ਦੀਏ ਬਹੁ ਦਾਨ ਮਹਾ ਬ੍ਰਤ ਧਾਰੇ। ਦੇਸ ਫਿਰਿਓ ਕਰ ਭੇਸ ਤਪੋ ਧਨ ਕੇਸ ਧਰੇ ਨ ਮਿਲੇ ਹਰਿ ਪਿਆਰੇ। ਆਸਨ ਕੋਟ ਕਰੇ ਅਸਟਾਂਗ ਧਰੇ ਬਹੁ ਨਜਾਸ ਕਰੇ ਮੁਖ ਕਾਰੇ। ਦੀਨ ਦਿਆਲ ਅਕਾਲ ਭਜੇ ਬਿਨ ਅੰਤ ਕੋ ਅੰਤ ਕੇ ਧਾਮ**

ਸਿਧਾਰੇ ॥੧੦॥੨੫੨॥

[ ਤਪੋਧਨ=*ਤਪ ਸਰੂਪ ਧਨ ਵਾਲੇ, ਤਪੱਸੀ । ਅਸਟਾਂਗ=ਸਬ ਅੱਠਾਂ ਅੰਗਾਂ ਦੇ† । ਨਯਾਸ=ਅੰਗ ਨਿਯਾਸ, ਤਿਆਗ । ]

**ਅਰਥ**—ਕਰੋੜਾਂ (ਹੀ) ਤੀਰਥਾਂ ਦਾ ਇਸ਼ਨਾਨ ਕਰ ਲਵੇ, ਬਹੁਤ ਸਾਰਾ ਪੁੰਨ (ਦਾਨ) ਦੇ ਦੇਵੇ, ਵਡੇ ੨ ਬ੍ਰਤ ਰੱਖੇ, ਤਪੱਸੀਆਂ ਦਾ (ਕੇਵਲ) ਭੇਖ (ਸਰੀਰ ਪਰ) ਜਟਾਂ (ਆਦਿਕ) ਰੱਖੇ, ਹੇ ਪਿਆਰੇ ! ਵਾਹਿਗੁਰੂ (ਇਸ ਪ੍ਰਕਾਰ) ਨਹੀਂ ਮਿਲਦਾ, ਅਸਟ ਅੰਗ ਸਹਤ (ਯੋਗ ਸਾਧਨ) ਦੇ ਕ੍ਰੋੜਾਂ ਹੀ ਆਸਣ ਕਰੇ (ਤੇ) ਬਹੁਤ ਸਾਰੇ ਅੰਗਾਂ ਦਾ ਸਪਰਸ (ਨਿਯਾਸ) ਕਰੇ (ਅਰ) ਮੂੰਹ ਕਾਲਾ ਕਰੇ (ਪਰ) ਦੀਨ ਦਿਆਲ ਕਾਲ ਰਹਿਤ (ਵਾਹਿਗੁਰੂ) ਦੇ ਸਿਮਰਨ ਕਰਨ ਤੋਂ ਬਿਨਾਂ ਜਮਾਂ ਦੇ ਘਰ ਨੂੰ (ਹੀ) ਜਾਂਦਾ ਹੈ ।

---

*ਗੁਰੂ ਗਿਰਾਰਥ ਕੋਸ਼ ।

†ਯਮ ੧ ਨਿਯਮ ੨ ਆਸਨ ੩ ਪ੍ਰਾਣਾਯਾਮ ੪ ਪ੍ਰਤ੍ਯਾਹਾਰ ੫ ਧਾਰਨਾ ੬ ਧਿਆਨ ੭, ਸਮਾਧੀ ੮ । ਇਹ ਹਠ ਯੋਗ ਦੇ ਅੱਠ ਅੰਗ ਹਨ ।

**ਭਾਵ**—ਅਣਗਿਣਤ ਤੀਰਥਾਂ ਪਰ ਇਸ਼ਨਾਨ ਅਰ ਬਹੁਤ ਸਾਰਾ ਦਾਨ ਪੁੰਨ ਤੇ ਬ੍ਰਤ ਆਦਿਕ ਸਾਧਨ ਦੇ ਕਰਨ ਕਰਕੇ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਹੋ ਸਕਦੀ, ਨਾ ਹੀ ਤਪੱਸੀਆਂ ਦਾ ਬਾਣਾ ਪਹਨਕੇ ਦੇਸ ਵਿਦੇਸ ਫਿਰਨ ਅਰ ਸਰੀਰ ਪਰ ਜਟਾਂ ਆਦਿ ਬਣੌਟਾਂ ਕਰਨ ਅਤੇ ਅਨੇਕ ਤਰ੍ਹਾਂ ਤੇ ਅਸਟਾਂਗ ਸਹਤ ਹਠ ਯੋਗ ਅੰਨ ਨਜਾਸ ਆਦਿ ਅਸਭ੍ਯ ਪ੍ਰਕ੍ਰਿਆ ਕਰਨ, ਤੇ ਮੂੰਹ ਕਾਲਾ ਕਰਨ ਨਾਲ ਰੱਬ ਮਿਲਦਾ ਹੈ, ਸਤਿਗੁਰੂ ਦਾ ਇਹ ਅਟੱਲ ਫੈਸਲਾ ਹੈ ਕਿ ਵਾਹਿਗੁਰੂ ਦਾ ਭਜਨ ਸਿਮਰਣ ਕਰਨ ਤੋਂ ਬਗੈਰ ਅਨੇਕ ਪ੍ਰਕਾਰ ਦੇ ਸਾਧਨ ਕਰਦਿਆਂ ਹੋਇਆਂ ਭੀ ਜਮਾਂ ਦੇ ਫੰਧੇ ਤੋਂ ਛੁਟਕਾਰਾ ਨਹੀਂ ਹੋ ਸਕਦਾ, ਕਿਉਂਕਿ ਇਹ ਸਾਧਨ ਹਿਰਦੇ ਦੀ 'ਹੰਕਾਰ' ਰੂਪ ਮੈਲ ਨੂੰ ਕੱਟਣ ਦੇ ਥਾਂ ਉਲਟਾ ਵਧਾਉਂਦੇ ਹਨ ਅਰ ਪੂਰਨ 'ਹੰਕਾਰੀ' ਬਣਾ ਦਿੰਦੇ ਹਨ। ਜਿਸ ਕਰਕੇ ਮਨੁੱਖ ਕਹਿੰਦੇ ਸੁਣੀਂਦੇ ਹਨ ''ਕਿ ਮੈਂ ਐਤਨੇ ਤੀਰਥ ਬ੍ਰੱਤ ਆਦਿਕ ਕੀਤੇ ਹਨ ਤੇ ਤੂੰ ਸਾਡੇ ਸਾਹਮਣੇ ਕਿਕੁਰ ਬੋਲ ਹੰਘਦਾ ਹੈਂ ਜਿਸਨੇ ਅੱਜ ਤਕ ਘਰ ਹੀ ਨਹੀਂ ਛੱਡਿਆ? ਵਾਹਿਗੁਰੂ ਤੇ ਵਾਸਤਵ ਸ੍ਵਰੂਪ ਦੇ ਵਿਚਾਲੇ ਹਉਮੈਂ ਦੀ ਕੰਧ ਕਿਸੇ ਪ੍ਰਕਾਰ ਭੀ ਵਿਛੋੜੇ ਦੀ ਪਿਆਸ ਨੂੰ ਬੁਝਾ ਨਹੀਂ ਸਕਦੀ ਤਾਂ ਫੇਰ

"ਹਉਮੈ ਏਈ ਬੰਧਨਾ ਫਿਰਿ ਫਿਰਿ ਜੂਨੀ ਪਾਇ" ਗੁਰਵਾਕ ਅਨੁਸਾਰ ਜੀਵ ਜਨਮ ਮਰਣ ਦੇ ਦੁਖਦਾਈ ਬੰਧਨਾਂ ਵਿਚ ਪਿਆ ਗੇੜੇ ਖਾਂਦਾ ਹੈ ਤੇ ਇਸ ਕੁਕਰਮ ਦਾ ਫਲ ਭੋਗਦਾ ਹੈ। ਤਾਂਤੇ ਸਿੱਧ ਹੋਇਆ ਕਿ ਵਾਹਿਗੁਰੂ ਦਾ ਸਿਮਰਨ ਕੀਰਤਨ ਹੀ 'ਨਿਰਭੈ ਪਦ' ਦੀ ਪ੍ਰਾਪਤੀ ਦਾ ਮੁਖ ਸਾਧਨ ਹੈ। ਇਸ ਲਈ ਫੋਕਟ ਕਰਮਾਂ ਦਾ ਤਿਆਗ ਕਰਕੇ "ਹਰਿ ਕੀਰਤਿ ਸਾਧ ਸੰਗਤਿ ਹੈ ਸਿਰ ਕਰਮਨ ਕੇ ਕਰਮਾ" ਨੂੰ ਕਰਦੇ ਹੋਏ ਵਾਹਿਗੁਰੂ ਦੇ ਸੂਖਮ ਦਰਸ਼ਨ ਤੇ ਅਨੰਦ ਦੇ ਲੈਹਰੇ ਪ੍ਰਾਪਤਿ ਹੁੰਦੇ ਰਹਿੰਦੇ ਹਨ, ਜਿਸ ਨਾਲ ਜੀਵ ਸ੍ਰੀਰਕ ਜੀਵਨ ਦੇ ਮੰਡਲ ਦਾ ਭਾਈਵਾਲ ਬਣ ਜਾਂਦਾ ਹੈ।

ਕਈ ਗਯਾਨੀ ਇਸ ਸਵੈਯੇ ਦੀ ਦੂਜੀ ਤੁਕ ਦਾ ਪਾਠ ਦੇਸ ਫਿਰਿਓ ਕਰ ਭੇਸ ਤਪੋ ਧਨ ਕੇ ਸਧਰੇ ਨ ਮਿਲੇ ਹਰਿ ਪਿਆਰੇ" ਕਰਕੇ ਇਹ ਅਰਥ ਕਰਦੇ ਹਨ "ਕਿ ਤਪੱਸੀਆਂ ਦਾ ਬਾਣਾ ਕਰਕੇ ਦੇਸ ਵਿਚ ਫਿਰੇ (ਅਰ) ਧਨ ਦੀ ਪ੍ਰਾਪਤੀ ਦੇ ਸਾਧਨ ਕੀਤੇ, ਪਰ ਐਸਾ ਕਰਨ ਨਾਲ (ਹੇ) ਪਿਆਰੇ ! ਰੱਬ ਨਹੀਂ ਮਿਲਦਾ" ਜੇ ਏਹ ਅਰਥ ਉਂਞ ਕੀਤੇ ਜਾਣ ਤਾਂ ਭੈ ਨਹੀਂ, ਪਰ ਜੇ ਇਸ ਭੇ ਕਰਕੇ ਕੀਤੇ ਜਾਣ ਕਿ ਗੁਰਮਤ ਤੋਂ ਅਗਿਆਤ ਤੇ

ਸੁਆਰਥੀ ਲੋਕ ਏਸ ਤੁਕ ਦੇ ਹਵਾਲੇ ਨਾਲ ਕਿਤੇ ਏਹ ਸਿੱਧ ਨਾ ਕਰ ਦੇਣ ਕਿ ਕੇਸ ਰੱਖਣ ਲਈ ਗੁਰੂ ਸਾਹਿਬ ਆਗਯਾ ਨਹੀਂ ਦਿੰਦੇ, ਤਾਂ ਐਸੇ ਸੱਜਣਾਂ ਜੋਗ ਵਿਨੈ ਹੈ ਕਿ ਇਸ ਜਤਾ ਕੁਦਰਤੀ ਕੇਸ (ਜੋ ਕਾਨੂੰਨ ਕੁਦਰਤ ਦਾ ਸਾਜਿਆ ਹੋਇਆ ਸਰੀਰ ਦਾ ਅੰਗ ਹੈ) ਨਾ ਰੱਖਣ ਦੀ ਆਗਯਾ ਭੀ ਕਿਸੇ ਪ੍ਰਕਾਰ ਸਿਧ ਨਹੀ ਹੋ ਸਕਦੀ, ਕਿਉਂਕਿ ਇਸ ਥਾਂ 'ਧਰੇ' ਪਾਠ ਹੈ ਜੋ ਸਿੱਧ ਕਰਦਾ ਹੈ ਕਿ ਕੋਈ ਵਸਤੁ (ਜੋ ਸਰੀਰ ਵਿਚੋਂ ਨਹੀਂ) ਹੋਰ ਥੋਂ ਲਿਆਕੇ ਧਰ ਲਵੇ। ਕਦੇ ਭੀ ਆਪਣੇ ਅੰਗ ਹੱਥ ਪੈਰ ਆਦਿਕਾਂ ਨੂੰ 'ਧਰੇ' ਨਹੀ ਕਿਹਾ ਸਕਦਾ, ਵਧੀਕ ਤੋਂ ਵਧੀਕ ਕੇਸ ਯਾ ਸਬੂਤ ਰਖੇ ਆਖੀਦਾ ਹੈ, ਤਾਂ ਤੇ ਪ੍ਰਗਟ ਹੋਇਆ ਕਿ ਮੁਰਦਾ ਵਾਲ (ਸੁਆਹ ਨਾਲ ਗਾਲ ਜੋੜਕੇ) ਜਟਾਂ ਵਾਂਗ ਰੱਖਣ ਯਾ ਉਨ੍ਹਾਂ ਹੀ ਮੁਰਦਾ ਰੋਮਾਂ ਨੂੰ ਵੱਟਕੇ ਸਿਰ ਪਰ ਵਲ੍ਹੇਟ ਲੈਣ ਯਾ ਬਨਾਵਟੀ ਵਾਲ ਸਿਰ ਉਪਰ ਰਖਕੇ ਲੋਕਾਂ ਨੂੰ ਸਾਧੂ ਬਣਕੇ ਦਸਣ ਦਾ ਖੰਡਨ ਹੈ, ਨਾਂ ਕਿ ਕੁਦਰਤੀ ਕੇਸਾਂ ਦਾ ?

ਕੇਸ ਮੁੰਡੋਣ ਤੋਂ ਉਲਟ ਗੁਰੂ ਗ੍ਰੰਥ ਸਾਹਿਬ ਜੀ ਦੇ ਏਹ ਵਾਕ ਹਨ:-

ਕਬੀਰ ਮਨ ਮੂੰਡਿਆ ਨਹੀ ਕੇਸ ਮੁੰਡਾਏ ਕਾਇ ।
ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡ ਅਜਾਇ ।
'ਨਾ ਸਤਿ ਮੂੰਡ ਮੁੰਡਾਈ ਕੇਸੀ ।'
ਮੂੰਡ ਮੁੰਡਾਏ ਜਉ ਸਿਧਿ ਪਾਈ ।
ਮੁਕਤੀ ਭੇਡ ਨ ਗਈਆ ਕਾਈ । ਆਦਿ ॥

--ਇਤਿ--



